# ਪਰਮ ਮਨੁੱਖ

22

# ਗੁਰੂ ਗੋਬਿੰਦ ਸਿੰਘ

# ਗੁਰਬਖ਼ਸ਼ ਸਿੰਘ ਦੀਆਂ ਅਮਰ ਰਚਨਾਵਾਂ

ਕਹਾਣੀ-ਸੰਗ੍ਰਹਿ —

ਪ੍ਰੀਤ ਕਹਾਣੀਆਂ ਅਨੋਖੇ ਤੇ ਇਕੱਲੇ ਵੀਣਾ ਵਿਨੋਦ

ਪ੍ਰੀਤਾਂ ਦੀ ਪਹਿਰੇਦਾਰ ਰੰਗ ਸਹਿਕਦਾ ਦਿਲ ਸ਼ਬਨਮ

ਜ਼ਿੰਦਗੀ ਵਾਰਸ ਹੈ ਨਾਗ ਪ੍ਰੀਤ ਦਾ ਜਾਦੂ ਭਾਬੀ ਮੈਨਾ

ਇਸ਼ਕ ਜਿਨ੍ਹਾਂ ਦੀ ਹੱਡੀ ਰਚਿਆ ਅਸਮਾਨੀ ਮਹਾਂ ਨਦੀ

ਨਾਵਲ —

ਰੁੱਖਾਂ ਦੀ ਜੀਰਾਂਦ ਅਣਵਿਆਹੀ ਮਾਂ

ਲੇਖ-ਸੰਗ੍ਰਹਿ —

ਚਿੱਠੀਆਂ ਜੀਤਾਂ ਦੇ ਨਾਂ ਦੁਨੀਆ ਇੱਕ ਮਹੱਲ ਖੁਲ੍ਹਾ ਦਰ

ਜ਼ਿੰਦਗੀ ਦੀ ਡਾਟ ਨਵਾਂ ਸ਼ਿਵਾਲਾ ਪ੍ਰਣ ਪੁਸਤਕ

ਬੰਦੀ-ਛੋੜ ਗੁਰੂ ਨਾਨਕ ਪ੍ਰਸੰਨ ਲੰਮੀ ਉਮਰ ਤਾਜ ਤੇ ਸਰੂ

ਭਖ਼ਦੀ ਜੀਵਨ ਚੰਗਿਆੜੀ ਜ਼ਿੰਦਗੀ ਦੀ ਰਾਸ ਚੰਗੇਰੀ ਦੁਨੀਆ

ਸਾਵੀਂ ਪੱਧਰੀ ਜ਼ਿੰਦਗੀ ਮਨੋਹਰ ਸ਼ਖ਼ਸੀਅਤ ਪ੍ਰੀਤ ਮਾਰਗ

ਸੁਖਾਵੀਂ ਸੁਧਰੀ ਜ਼ਿੰਦ ਗੀ ਨਵੀਂ ਤਕੜੀ ਦੁਨੀਆ ਸਾਡੇ ਵਾਰਸ

ਜ਼ਿੰਦਗੀ ਦੇ ਸਕੂਲ 'ਚੋਂ ਖ਼ੁਸ਼ਹਾਲ ਜੀਵਨ ਜ਼ਿੰਦਗੀ ਦੀ ਕਵਿਤਾ

ਮੇਰੀਆਂ ਅਭੁੱਲ ਯਾਦਾਂ ਸ੍ਵੈ-ਪੂਰਨਤਾ ਦੀ ਲਗਨ

ਨਵੀਆਂ ਤਕਦੀਰਾਂ ਦੀ ਫੁੱਲ ਕਿਆਰੀ ਗੁਰਬਖ਼ਸ਼ ਸਿੰਘ ਅਭਿਨੰਦਨ ਗ੍ਰੰਥ

ਸਰਬ-ਪੱਖੀ ਨਾਇਕ : ਗੁਰੂ ਗੋਬਿੰਦ ਸਿੰਘ ਇਕ ਦੁਨੀਆ ਦੇ ਤੇਰਾਂ ਸੁਪਨੇ

ਨਾਟਕ —

ਕੋਧਰੇ ਦੀ ਰੋਟੀ ਪ੍ਰੀਤ ਮੁਕਟ ਰਾਜਕੁਮਾਰੀ ਲਤਿਕਾ

ਬਾਲ-ਸਹਿਤ —

ਤੀਝਾਂ ਦੀ ਖੱਡੀ ਬੰਮ ਬਹਾਦਰ ਜੁਗਾਂ ਪੁਰਾਣੀ ਗੱਲ

ਮੁਰਾਦਾਂ ਪੂਰੀਆਂ ਕਰਨ ਵਾਲਾ ਖੂਹ ਪਰੀਆਂ ਦਾ ਮੋਚੀ ਗੁਲਾਬੋ

ਆਤਮ-ਕਥਾ —

ਮੇਰੀ ਜੀਵਨ ਕਹਾਣੀ-1 ਮੰਜ਼ਿਲ ਦਿਸ ਪਈ-2 ਮੇਰੀ ਜੀਵਨ ਕਹਾਣੀ-3

ਅਨੁਵਾਦ —

ਏਸ਼ੀਆ ਦਾ ਚਾਨਣ (ਐਡਵਿਨ ਆਰਨਲਡ) ਸੁਪਨੇ (ਅਰਲਵ ਸ਼ਰੀਨਰ)

ਘਾਹ ਦੀਆਂ ਪੱਤੀਆਂ (ਵਾਲਟ ਵਿਟਮੈਨ) ਮਾਂ (ਗੋਰਕੀ)

ਤਾਰਤੂਫ (ਮੋਲੀਏਰ) ਜ਼ਿੰਦਗੀ ਦੇ ਰਾਹਾਂ 'ਤੇ (ਪੂਰਨ ਸਿੰਘ)

# ਪਰਮ ਮਨੁੱਖ

Parm Manukh




ਗੁਰਬਖ਼ਸ਼ ਸਿੰਘ

Gurbakhash Singh



ਨਵਯੁਗ ਪਬਲਿਸ਼ਰਜ਼

K-24, ਹੌਜ਼ ਖ਼ਾਸ, ਨਵੀਂ ਦਿੱਲੀ

Navyug Publishers, N. Delhi



ਪਹਿਲੀ ਵਾਰ : 1943
ਚੌਦਵੀਂ ਵਾਰ : 1996

ਪ੍ਰਕਾਸ਼ਕ :
ਨਵਯੁਗ ਪਬਲਿਸ਼ਰਜ਼
K–24, ਹੌਜ਼ ਖ਼ਾਸ, ਨਵੀਂ ਦਿੱਲੀ–16

ਛਾਪਕ : ਨਟਰਾਜ ਆਫ਼ਸੇਟ ਪ੍ਰਿੰਟਰਜ਼,
ਨਵੀਨ ਸ਼ਾਹਦਰਾ, ਦਿੱਲੀ

ਮੁੱਲ : 35 ਰੁਪਏ

ISBN 81–85267–04–9

# ਭੂਮਿਕਾ ਅਠਵੀਂ ਐਡੀਸ਼ਨ

ਹੋਣੀ ਦੇ ਜਵਾਰ-ਭਾਟਿਆਂ ਵਿਚ ਛੇਡੀ, ਫੇਡੀ ਤੇ ਓੜਕ ਕੰਢੇ ਲੱਗੀ ਏਸ ਪੁਸਤਕ ਦੀ ਅੱਠਵੀਂ ਐਡੀਸ਼ਨ ਭੇਟ ਕਰਦਿਆਂ ਮੈਨੂੰ ਆਇਰਲੈਂਡ ਦੇ ਪ੍ਰਸਿੱਧ ਪ੍ਰਧਾਨ ਡੀ. ਵੈਲੇਰਾ ਦੀ ਯਾਦ ਆ ਰਹੀ ਹੈ। ਇਕ ਸਮੇਂ ਉਹਦੇ ਉਤੇ ਬਰਤਾਨਵੀ ਸਰਕਾਰ ਨੇ ਬਗ਼ਾਵਤ ਦਾ ਦੋਸ਼ ਥੋਪ ਕੇ ਉਹਨੂੰ ਫਾਂਸੀ ਦੀ ਸਜ਼ਾ ਸੁਣਾ ਦਿਤੀ ਸੀ। ਪਰ ਚੋਜੀ ਹੋਣੀ ਨੇ ਉਹਨੂੰ ਫਾਂਸੀ ਦੇ ਤਖ਼ਤਿਓਂ ਉਤਾਰ ਕੇ ਪ੍ਰਧਾਨਗੀ ਦੇ ਸਿੰਘਾਸਨ ਉਤੇ ਬਿਠਾ ਦਿੱਤਾ।

ਉਮਰ ਦੇ ਉਸ ਜਵਾਨ ਸਮੇਂ ਜਦੋਂ ਸ਼ਰਧਾ ਦਾ ਰੌਂ ਮਨੁੱਖ ਵਿਚ ਪ੍ਰਬਲ ਹੁੰਦਾ ਹੈ, ਮੈਂ "ਪਰਮ ਮਨੁੱਖ" ਲੇਖ ਲਿਖਿਆ ਸੀ। ਪਰ ਮੇਰੀ ਪੰਥਕ ਸਰਕਾਰ ਨੂੰ ਉਹਦੇ ਵਿਚੋਂ ਕਿਸੇ ਬਗ਼ਾਵਤ ਦੀ ਝਲਕ ਪਈ, ਤੇ ਉਸ ਨੇ ਨਾ ਸਿਰਫ ਮੇਰੀ ਲੇਖਣੀ ਨੂੰ ਅਪ੍ਰਵਾਨ ਹੀ ਕਰ ਦਿਤਾ, ਸਗੋਂ ਮੇਰੀ ਸ਼ਰਧਾ ਨੂੰ ਨਾਸਤਕਤਾ ਆਖ ਕੇ ਮੈਨੂੰ 'ਸੋਧ' ਛੱਡਣ ਦਾ ਇਸ਼ਾਰਾ ਵੀ ਕਰ ਦਿਤਾ।

ਪਰ ਵੀਹਾਂ ਵਰ੍ਹਿਆਂ ਬਾਅਦ ਇਕ ਦਿਨ ਹੋਣੀ ਦੇ ਚੋਜ ਸਾਹਵੇਂ ਨਮਸਕਾਰ ਵਿਚ ਮੇਰੇ ਹੱਥ ਆਪ-ਮੁਹਾਰੇ ਜੁੜ ਗਏ, ਜਦੋਂ ਮੈਨੂੰ ਕਿਸੇ ਦੱਸਿਆ ਕਿ ਮੇਰੀ "ਪਰਮ ਮਨੁਖ" ਪੁਸਤਕ ਪੰਜਾਬ ਯੂਨੀਵਰਸਿਟੀ ਨੇ ਪੰਜਾਬੀ ਦੀ ਸਭ ਤੋਂ ਉਚੀ

ਸ਼੍ਰੇਣੀ ਦੇ ਵਿਦਿਆਰਥੀਆਂ ਲਈ ਪ੍ਰਵਾਨ ਕਰ ਲਈ ਹੈ। ਪੰਜਾਬੀ ਦੇ ਸ਼ਰੋਮਣੀ ਵਿਦਵਾਨਾਂ — ਭਾਈ ਸਾਹਿਬ ਕਾਹਨ ਸਿੰਘ, ਪ੍ਰਿੰਸੀਪਲ ਤੇਜਾ ਸਿੰਘ, ਪ੍ਰਿੰਸੀਪਲ ਜੋਧ ਸਿੰਘ, ਪ੍ਰਿੰਸੀਪਲ ਹਰਕਿਸ਼ਨ ਸਿੰਘ, ਪ੍ਰਿੰਸੀਪਲ ਨਰਿੰਜਣ ਸਿੰਘ — ਦੀ ਗੁਣ-ਗਾਹਰੀ ਦਾ ਕਿਰਤਗ਼ ਤਾਂ ਮੈਂ ਮੁੱਢ ਤੋਂ ਹੀ ਸਾਂ ਜਿਨ੍ਹਾਂ ਨੇ ਉਸ ਮੇਰੀ ਮੁਖ਼ਾਲਫ਼ਤ ਦੇ ਹੜ੍ਹ ਸਮੇਂ ਮੇਰੀ ਪ੍ਰੋੜ੍ਹਤਾ ਕਰਨ ਦੀ ਕਿਰਪਾ ਕੀਤੀ ਸੀ। ਏਸ ਸੰਬੰਧ ਵਿਚ ਉਹਨਾਂ ਦੇ ਲੇਖ ਪਹਿਲੀਆਂ ਕੁਝ ਐਡੀਸ਼ਨਾਂ ਵਿਚ ਤਾਂ ਸ਼ਾਮਲ ਰਹੇ, ਪਰ ਫੇਰ ਕਾਗ਼ਜ਼ ਦੀ ਮਹਿੰਗਾਈ ਤੋਂ ਪੁਸਤਕ ਨੂੰ ਹੌਲਿਆਂ ਰਖਣ ਲਈ ਉਹਨਾਂ ਲੇਖਾਂ ਬਿਨਾਂ ਹੀ ਇਹ ਛਪਦੀ ਰਹੀ। ਪਰ ਹੁਣ ਵਿਦਿਆਰਥੀਆਂ ਨੂੰ ਇਮਤਿਹਾਨਾਂ ਲਈ ਵਿਸ਼ਲੇਸ਼ਨ ਦੀ ਲੋੜ ਪੈਂਦੀ ਹੈ, ਤੇ ਉਹ ਕਈ ਪੁਛਾਂ ਮੈਥੋਂ ਕਰਦੇ ਹਨ। ਮੈਂ ਜਾਤਾ ਹੈ ਕਿ ਇਹਨਾਂ ਪੁਛਾਂ ਦਾ ਉੱਤਰ ਵਿਦਵਾਨਾਂ ਦੇ ਲੇਖਾਂ ਵਿਚੋਂ ਵਧੇਰੇ ਸਹੀ ਮਿਲ ਸਕੇਗਾ। ਏਸ ਲਈ ਵਿਦਵਾਨਾਂ ਦਾ "ਮੁਲ-ਅੰਕਣ" ਮੁੜ ਹਾਜ਼ਰ ਕਰਦਾ ਹਾਂ।

ਕੁਝ ਨਵੇਂ ਲੇਖ ਵੀ ਮੈਂ ਸ਼ਾਮਲ ਕਰ ਦਿਤੇ ਹਨ, ਤੇ ਉਹਨਾਂ ਦੇ ਪਰੂਫ਼ ਪੜ੍ਹਦਿਆਂ, ਅਜ਼ਰਬਾਈਜਾਨ ਦੀ ਰਾਜਧਾਨੀ, ਬਾਕੂ ਵਿਚ, ਲੇਖਕਾਂ ਦੇ ਪ੍ਰਧਾਨ ਮਹਿੰਦੀ ਹੁਸੈਨ ਦੇ ਸ਼ਹਿਰੋਂ ਬਾਹਰ ਪੇਂਡੂ ਬੰਗਲੇ ਵਿਚ ਇਕ ਵਾਰਤਾਲਾਪ ਦੀ ਯਾਦ ਮੈਨੂੰ ਆ ਗਈ ਹੈ। ਨਾਸ਼ਤੇ ਦੇ ਬਾਅਦ, ਫੁੱਲਾਂ ਖਿੜੇ ਸੂਰਜੀ ਵਿਹੜੇ ਵਿਚ ਸੰਘਣੀ ਹਰਿਆਲੀ ਵਾਲੇ ਬ੍ਰਿਛ ਹੇਠਾਂ ਬੈਠੇ ਹੋਏ ਸਾਂ, ਉਹਨਾਂ ਦਾ ਸਾਰਾ ਪਰਵਾਰ ਤੇ ਦੋ ਤਿੰਨ ਗਵਾਂਢੀ ਸੱਜਣ ਵੀ ਸੁਹਣੇ ਦਿਨ ਦਾ ਸੱਜਰਾ ਰੌਂ ਮਾਣ ਰਹੇ ਸਨ, ਕਿ ਮੇਰੇ ਗੰਭੀਰ ਮੇਜ਼ਬਾਨ ਨੇ ਮੇਰੇ ਧਰਮ ਬਾਰੇ ਜਾਣਕਾਰੀ ਚਾਹੀ। ਮੇਰੇ ਆਪਣੇ ਰੌਂ ਵਿਚ ਵੀ ਉਸ ਵੇਲੇ ਸੁਹਾਵਣੇ ਆਲੇ-ਦੁਆਲੇ ਵਰਗੀ ਕੋਈ ਲਟਕ ਸੀ। ਕਾਮਿਆਂ ਨੂੰ ਸੁਲਤਾਨ ਤੇ ਸ਼ਹਿਨਸ਼ਾਹਾਂ ਨੂੰ ਕਸਾਈ ਆਖਣ ਵਾਲੇ; ਰਸਮੀ ਮਜ਼੍ਹਬ ਦੀ ਬੇ-ਜਾਨਤਾ ਨੂੰ ਪ੍ਰਤੱਖ ਕਰਨ ਵਾਲੇ; ਜੀਵਨ ਨੂੰ ਕਰਮਾਂ ਉਤੇ ਨਿਰਭਰ ਦੱਸਣ ਵਾਲੇ; ਜ਼ਾਤ ਜਮਾਤ ਨੂੰ ਬੇ-ਪੁਛ ਰਖਣ ਵਾਲੇ; ਨਰਕ ਸੁਰਗ ਦਾ ਫਸਤਾ ਵਢ ਦੇਣ ਵਾਲੇ; ਤੀਰਥ, ਨਮਾਜ਼, ਰੋਜ਼ਾ, ਜਨੇਊ, ਟਿੱਕਾ, ਤਿਲਕ, ਤੇ ਆਰਤੀਆਂ ਦੇ ਖਿਲਾਰੇ ਉਤੇ ਹੂੰਝਾ ਫੇਰ ਦੇਣ ਵਾਲੇ; ਕਿਰਤ ਕਮਾਈ ਵਾਲੇ ਸਾਦੇ, ਸੁਖਾਵੇਂ, ਸਫਲ ਤੇ ਸੰਗਤੀ ਸਾਂਝੇ ਜੀਵਨ ਦਾ ਉਪਦੇਸ਼ ਦੇਣ ਵਾਲੇ ਗੁਰੂ ਨਾਨਕ, ਤੇ ਸ਼ਸਤਰੀ ਯੋਗਤਾ ਪ੍ਰਾਪਤ ਕਰ ਕੇ ਔਰੰਗਜ਼ੇਬ ਵਰਗੇ ਸ਼ਹਿਨਸ਼ਾਹ ਨੂੰ ਵੰਗਾਰਣ, ਤੇ ਚਿੜੀਆਂ ਤੋਂ ਬਾਜ਼ ਤੁੜਾਣ, ਤੇ ਆਪਣੀ ਜਿੱਤ ਵਿਚ ਨਿਸਚਾ ਧਾਰ ਕੇ ਜੂਝ ਮਰਨ ਵਾਲੇ

ਗੁਰੂ ਗੋਬਿੰਦ ਸਿੰਘ ਦੇ ਚੋਜ ਮੈਂ ਇਕ-ਧਿਆਨ ਹੋਏ ਸਰੋਤਿਆਂ ਨੂੰ ਸੁਣਾਏ।

ਮੇਰਾ ਆਲਮ ਮੇਜ਼ਬਾਨ ਬੜਾ ਪ੍ਰਭਾਵਤ ਹੋ ਕੇ ਬੋਲਿਆ — "ਤੁਹਾਡੇ ਰੱਬ ਨੂੰ ਭਾਵੇਂ ਮੈਂ ਨਾ ਹੀ ਮੰਨ ਸਕਾਂ, ਪਰ ਤੁਹਾਡੇ ਗੁਰੂ ਨਾਨਕ ਤੇ ਗੁਰੂ ਗੋਬਿੰਦ ਸਿੰਘ ਦੇ ਨਕਸ਼ੇ-ਕਦਮਾਂ ਉਤੇ ਚਲਣ ਲਈ ਮੈਂ ਉਹਨਾਂ ਦਾ ਸ਼ਰਧਾਲੂ ਬਣ ਸਕਦਾ ਹਾਂ!"

ਸੁਪਤਨੀ ਮਹਿਦੀ ਹੁਸੈਨ ਨੇ ਆਪਣੇ ਦੋਹਵੇਂ ਹੱਥ ਆਪਣੀ ਹਿੱਕ ਉਤੇ ਰਖ ਕੇ ਆਖਿਆ — "ਪਰ ਮੈਂ ਤੁਹਾਡੇ ਰੱਬ ਤੇ ਦੋਹਵਾਂ ਮੁਤਬਰਕ ਗੁਰੂਆਂ ਨੂੰ ਸਜਦਾ ਕਰਦੀ ਹਾਂ। ਤੁਸੀਂ ਇਹੋ ਜਿਹੇ ਚਾਨਣੇ ਆਪਣੇ ਧਰਮ ਦਾ ਪਰਚਾਰ ਆਪਣੇ ਦੇਸ ਤਕ ਹੀ ਕਿਉਂ ਮਹਿਦੂਦ ਰਖਿਆ ਹੋਇਐ?"

ਸੂਖਮ ਭਾਵੀ ਇਸਤਰੀ ਦੇ ਅਰਮਾਨ ਨੇ ਮੇਰੇ ਅੰਦਰ ਵੀ ਪੁਰਾਣਾ ਅਰਮਾਨ ਜਗਾ ਦਿੱਤਾ। ਅਨੇਕਾਂ ਵਾਰ ਇਹ ਅਰਮਾਨ ਮੇਰੇ ਅੰਦਰ ਉਠਿਆ ਹੈ : ਯੂਰਪ ਤੇ ਅਮਰੀਕਾ ਵਿਚ ਭਾਰਤੀਆਂ ਨੇ ਮਸਜਿਦਾਂ, ਮਠ ਤੇ ਆਸ਼ਰਮ ਜਾ ਬਣਾਏ ਹਨ, ਕਈ ਯੂਰਪੀਨ ਤੇ ਅਮਰੀਕਨ ਆਪਣੀ ਧਰਮ-ਭੁਖ ਤ੍ਰਿਪਤਾਣ ਲਈ ਉਹਨਾਂ ਦੀ ਸ਼ਰਨ ਲੈਂਦੇ ਹਨ। ਪਰ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਦੇ ਸਾਇੰਸ ਦੀ ਸਦੀਵੀ ਨਵੀਨਤਾ ਨੂੰ ਵੀ ਸੰਤੁਸ਼ਟ ਰਖਣ ਵਾਲੇ ਉਪਦੇਸ਼ ਕੋਈ ਬਾਹਰ ਨਹੀਂ ਪੁਚਾਂਦਾ। ਸਾਡੇ ਭੋਲੇ ਸਿੱਖ ਢੋਲਕੀ ਛੈਣਿਆਂ ਨਾਲ ਸਿਰ ਮਾਰ ਕੇ "ਬਾਬੇ ਮੱਕਾ ਫੇਰਿਆ, ਜ਼ਾਹਰੀ ਕਲਾ ਵਖਾਈ" ਗੌਣ ਵਿਚ ਹੀ ਮਸਤ ਰਹਿੰਦੇ ਹਨ। ਚਟਾਨ ਉਤੇ ਪੰਜਾ ਉੱਕਰ ਦੇਣ ਤੇ ਰੇਠਾ ਮਿੱਠਾ ਕਰਨ ਨੂੰ ਕਰਾਮਾਤਾਂ ਦੀ ਮਹਾਨਤਾ ਦੇਂਦੇ ਹਨ। ਪਰ ਕਿਹੜਾ ਸਾਧਾਰਨ ਤੋਂ ਸਾਧਾਰਨ ਮਜ਼੍ਹਬ ਜਾਂ ਫ਼ਿਰਕਾ ਹੈ, ਜਿਦ੍ਹੇ ਵਿਚ ਅਨੇਕਾਂ ਕਰਾਮਾਤਾਂ ਦੀ ਕਹਾਣੀ ਨਹੀਂ? ਅਜੋਕੀ ਸਾਇੰਸ ਨੇ ਕਰਾਮਾਤਾਂ ਵਿਚ ਕੋਈ ਮਹਾਨਤਾ ਰਹਿਣ ਨਹੀਂ ਦਿੱਤੀ। ਡਾਕਟਰ ਆਪਣੇ ਮਰੀਜ਼ ਉਤੇ ਕਾਮਣ ਪਾ ਕੇ ਉਹਦੇ ਕੋਲੋਂ ਪੂਰਬ ਨੂੰ ਪੱਛਮ, ਦਿਨ ਨੂੰ ਰਾਤ ਅਖਵਾ ਲੈਂਦੇ ਤੇ ਉਹਨੂੰ ਸ੍ਵੈ-ਸਿਹਤ ਦਾ ਸੰਕੇਤ ਦੇ ਕੇ ਅਰੋਗ ਕਰ ਦੇਂਦੇ ਹਨ। ਬਨਸਪਤ-ਵਿਗਿਆਨ ਦੇ ਮਾਹਿਰ ਕੌੜੇ ਫੱਲਾਂ ਨੂੰ ਮਿੱਠਾ ਤੇ ਇਕੋ ਬ੍ਰਿਛ ਦੀਆਂ ਸ਼ਾਖ਼ਾਂ ਉਤੇ ਕਈ ਕਿਸਮਾਂ ਦੇ ਫਲ ਉਗਾ ਰਹੇ ਹਨ। ਉਡਾਰੀਆਂ ਦੇ ਮਾਹਿਰ ਮੰਗਲ, ਬ੍ਰਿਹਸਪਤ ਤੇ ਚੰਨ ਉਤੇ ਪੰਜੇ ਲਾ ਰਹੇ ਹਨ।

ਪਰ ਕਰਾਮਾਤਾਂ ਦੀ ਕਰਾਮਾਤ ਹੀਣੇ, ਡਰਪੋਕ ਤੇ ਲਤਾੜੇ ਲੋਕਾਂ ਨੂੰ ਬੀਰ ਬਹਾਦਰ ਬਣਾ ਦੇਣਾ, ਅਰਥਾਤ ਚਿੜੀਆਂ ਤੋਂ ਬਾਜ਼ ਤੁੜਾ ਦੇਣਾ ਹੈ। ਕਾਮਿਆਂ

ਤੇ ਅਛੂਤਾਂ ਨੂੰ ਰਾਜਿਆਂ ਨਾਲ ਸਾਵਾਂ ਕਰ ਦੇਣਾ, ਇਸਤਰੀਆਂ ਨੂੰ ਰਾਜਿਆਂ ਦੀ ਜਣਨੀ ਬਣਾ ਦੇਣਾ, ਤੇ ਜੁਗ–ਜੁਗਾਂਤਰੀ ਭਰਮ–ਜਿਲ੍ਹਣ ਵਿਚੋਂ ਜਨਤਾ ਨੂੰ ਕੱਢ ਕੇ ਉਹਨਾਂ ਦਾ ਜਗ ਚਾਨਣ ਕਰ ਦੇਣਾ, ਤੇ ਮਨੁੱਖ ਨੂੰ ਪ੍ਰਭੂ ਦੀ ਅੰਸ਼ ਦਰਸਾ ਦੇਣਾ ਕਰਾਮਾਤਾਂ ਦੀ ਕਰਾਮਾਤ ਹੈ, ਜਿਸ ਕਰਾਮਾਤ ਦਾ ਜ਼ਿਕਰ ਸੁਣ ਕੇ ਮੇਰਾ ਨਾਸਤਕ ਮੇਜ਼ਬਾਨ ਹੈਰਾਨ ਹੋਣੋ ਰਹਿ ਨਹੀਂ ਸੀ ਸਕਿਆ।

ਤੇ ਉਸ ਮੈਥੋਂ ਪੁਛਿਆ ਸੀ — "ਕੀ ਤੁਸੀਂ ਸੱਚ ਆਖਦੇ ਹੋ ਕਿ ਕਾਰਲ ਮਾਰਕਸ ਨਾਲੋਂ ਵੀ ਏਨੀਆਂ ਸਦੀਆਂ ਪਹਿਲਾਂ ਕਿਸੇ ਮਹਾਂ-ਪੁਰਖ ਨੇ ਇਹ ਆਖਣ ਦੀ ਦਲੇਰੀ ਕਰ ਲਈ ਸੀ : 'ਭੁਖਿਆਂ ਮੈਥੋਂ ਭਗਤੀ ਨਹੀਓਂ ਹੋਣੀ — ਜੇ ਚੰਗਾ ਰਹਿਣ–ਸਹਿਣ, ਘਰ ਤੇ ਘੋੜੀ ਮੈਨੂੰ ਤੂੰ ਨਹੀਂ ਦੇਣੇ, ਤਾਂ ਆਹ ਲੈ ਫੜ ਆਪਣੀ ਮਾਲਾ!' ਤੇ ਜਿਸ ਨੇ ਸ੍ਰਿਸ਼ਟੀ ਨੂੰ ਇਕੋ ਜੋਤ ਦੀ ਉਪਜ; ਕਿਰਤ ਕਮਾਈ ਨੂੰ ਅਤਿ ਉਚਾ ਮਾਨਵ ਧਰਮ'; ਦੂਜਿਆਂ ਦੀ ਕਮਾਈ ਦੀ ਦੁਰਵਰਤੋਂ ਨੂੰ ਸਭ ਤੋਂ ਵੱਡਾ ਗੁਨਾਹ ਆਖਿਆ, ਤੇ ਸੰਗਤ (ਜਮਹੂਰੀਅਤ) ਨੂੰ ਰਾਜ ਤਿਲਕ ਦੇ ਦਿਤਾ ਸੀ... ?"

ਉਚ-ਕੋਟੀ ਦੇ ਲੇਖਕ, ਆਲਮ ਤੇ ਸਮਾਲੋਚਕ ਮਹਿਦੀ ਹੁਸੈਨ ਦੇ ਤੇ ਆਪਣੇ ਅਰਮਾਨਾਂ ਨਾਲ ਪ੍ਰੇਰਿਆ ਮੈਂ ਏਸ ਪੁਸਤਕ ਦੀ ਅੱਠਵੀਂ ਐਡੀਸ਼ਨ, ਕਿਰਤ ਕਮਾਈ ਤੇ ਰੌਸ਼ਨੀ ਦੇ ਲੋਚਕਾਂ ਨੂੰ ਸਨਿਮਰ ਭੇਟ ਕਰਦਾ ਹਾਂ, ਤੇ ਆਸ ਰਖਦਾ ਹਾਂ ਕਿ ਕਦੇ ਇਹ ਰੌਸ਼ਨ ਪੰਥ ਆਪਣੀ ਜਗਮਗਾਂਦੀ ਜੋਤ ਨੂੰ ਰਸਮਾਂ ਰੀਝਾਂ ਦੇ ਗੁੰਬਦਾਂ ਵਿਚੋਂ ਕੱਢ ਕੇ ਗਗਨਾਂ ਤੇ ਤਾਰਕਾ ਮੰਡਲਾਂ ਦੀ ਆਰਤੀ ਕਰੇਗਾ, ਜਿਥੇ "**ਧੂਪ ਮਲਿਆਨ ਲੌ ਪਵਨ ਚਵਰੋ**" ਕਰਦੀਆਂ ਹਨ।

ਏਸ ਜੋਤ ਦਾ ਉਪਾਸ਼ਕ
**ਗੁਰਬਖ਼ਸ਼ ਸਿੰਘ**

**ਪ੍ਰੀਤ ਨਗਰ**
**6-12-64**

## ਭੂਮਿਕਾ ਸਤਵੀਂ ਐਡੀਸ਼ਨ

ਬੜੀ ਡੂੰਘੀ ਖ਼ੁਸ਼ੀ ਤੇ ਤਸੱਲੀ ਨਾਲ ਮੈਂ ਉਸ ਲੇਖ ਦੀ ਸਤਵੀਂ ਐਡੀਸ਼ਨ ਭੇਟਾ ਕਰ ਰਿਹਾ ਹਾਂ, ਜਿਹੜਾ ਲੇਖ ਨਵੰਬਰ 1934 ਵਿਚ ਏਨਾ ਮੈਂ ਆਪਣੀ ਕਲਮ ਨਾਲ ਨਹੀਂ ਸੀ ਲਿਖਿਆ ਜਿੰਨਾ ਅਸਚਰਜਤਾ ਤੇ ਸ਼ਰਧਾ ਭਰੇ ਦਿਲ ਦੇ ਖੇੜੇ ਵਿਚੋਂ ਧੜਕਾਇਆ ਸੀ।

ਓਦੋਂ ਮੇਰੀ ਪਿਆਰ-ਭੁਖ ਵਿਚ ਮਨੁੱਖਤਾ ਨਾਲ ਇਸ਼ਕ ਦਾ ਪਹਿਲਾ ਝੁਲਕਾ ਉੱਠਿਆ ਸੀ; ਤੇ ਬਾਂਕੇ, ਮਧੁਰ, ਰਸ-ਮੱਤੇ ਨੈਣਾਂ ਦੇ ਜੋੜੇ ਵਿਚੋਂ ਗ਼ੁਲਾਮੀ ਤੇ ਭਰਮਾਂ ਵਿਚ ਜਕੜੇ ਭਾਰਤ ਉਤੇ ਕਿਸੇ ਪਰਮ ਮਨੁਖ ਦੀ ਜੋਤ ਮੁਸਕਰਾਂਦੀ ਮੈਨੂੰ ਦਿੱਸੀ ਸੀ। ਆਪਣੇ ਮਨ ਦੀ ਉਸ ਵੇਲੇ ਦੀ ਅਵਸਥਾ ਮੈਨੂੰ ਹੁਣ ਵੀ ਯਾਦ ਹੈ। ਉਸ ਮੇਰੇ ਲੇਖ ਦਾ ਹਰ ਲਫ਼ਜ਼ ਮੇਰੇ ਪਿਆਰ-ਮੋਹੇ ਦਿਲ ਦੀ ਧੜਕਦੀ "ਵਾਹ-ਵਾਹ" ਸੀ। ਲਫ਼ਜ਼ ਮੈਨੂੰ ਸੋਚਣੇ ਨਹੀਂ ਸਨ ਪਏ, ਲਫ਼ਜ਼ਾਂ ਦੇ ਚਿੱਤਰ ਮੇਰੀਆਂ ਅੱਖਾਂ ਸਾਹਮਣੇ ਬਣਦੇ ਜਾਂਦੇ ਸਨ, ਤੇ ਮੇਰੀ ਚਾਅਵਾਂ-ਚਾਂਭਲੀ ਕਲਮ ਉਹਨਾਂ ਨੂੰ ਚਿੱਤਰਦੀ ਜਾਂਦੀ ਸੀ।

ਭਾਵੇਂ ਗੁਰੂ ਸਾਹਿਬ ਦੇ ਪਾਵਨ ਚਰਿਤ੍ਰ ਦੇ ਪਰਮ ਪ੍ਰੇਮੀਆਂ ਨੇ ਆਪਣੀ ਪ੍ਰਸੰਸਾ ਦਾ ਏਨਾ ਮਾਣ ਮੈਨੂੰ ਦਿਤਾ ਕਿ ਉਹਨਾਂ ਦੀ ਮੰਗ ਉਤੇ ਪੁਸਤਕ-ਰੂਪ

ਵਿਚ ਛਪੇ ਏਸ ਲੇਖ ਦੀ ਐਡੀਸ਼ਨ ਛਪਦੀ ਤੇ ਮੁੱਕ ਜਾਂਦੀ ਰਹੀ, ਪਰ ਗੁਰ-ਦੁਆਰਿਆਂ ਵਿਚ ਮੇਰੇ ਖ਼ਿਲਾਫ਼ ਮਤੇ ਪਾਸ ਕੀਤੇ ਗਏ, ਤੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਤੇ ਚੀਫ਼ ਖ਼ਾਲਸਾ ਦੀਵਾਨ ਨੇ ਮੈਨੂੰ ਤੇ ਮੇਰੇ ਸਾਹਿਤ ਨੂੰ ਛੇਕ ਦਿਤਾ। ਮੈਨੂੰ ਨਾਸਤਕ ਤੇ ਬੇ-ਮੁਖ ਆਖ ਕੇ ਆਪਣੀ ਮਿਹਰ ਤੋਂ ਵਾਂਝਿਆਂ ਕਰ ਦਿਤਾ।

ਸੰਗਤ ਦੀਆਂ ਸ਼ੁਭ-ਇਛਾਵਾਂ ਲਈ ਮੇਰੀ ਭੁਖ ਅਬੁੱਝ ਹੋਣ ਕਰਕੇ ਮੈਂ ਖਿਮਾਂ ਦੀ ਯਾਚਨਾ ਕਰ ਲਈ, ਪਰ ਗੁਰਸਿਖੀ ਨਾਲ ਆਪਣਾ ਪ੍ਰੇਮ ਪ੍ਰਗਟਾਣ ਲਈ ਮੇਰੀ ਕਲਮ ਦਾ ਹੀਆ ਪਹਿਲਾਂ ਵਾਂਗ ਪਿਆ ਨਹੀਂ; ਤੇ ਅਣਪੁਛਤਾ ਦੇ ਨਿਰਮਾਣ ਕੋਨੇ ਵਿਚ ਖਲੋਤਾ ਮੈਂ ਪੰਥ ਲਈ ਸੁਖਾਂ ਮੰਗਦਾ ਰਿਹਾ ਹਾਂ।

ਸਦੀ ਦੇ ਚੌਥੇ ਹਿੱਸੇ, ਪੰਝੀ ਵਰ੍ਹੇ, ਬੀਤਣ ਬਾਅਦ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਮੇਰੇ ਖ਼ਿਲਾਫ਼ ਆਪਣਾ ਪਾਸ ਕੀਤਾ ਮਤਾ ਪਿਛੇ ਜਹੇ ਮੇਸ ਦਿਤਾ ਤੇ ਮੇਰੇ ਸਾਹਿਤ ਨੂੰ ਪ੍ਰਵਾਨਗੀ ਦੇ ਕੇ ਮੈਨੂੰ ਕਿਰਤਾਰਥ ਕੀਤਾ ਹੈ।

ਆਪਣੇ ਬਾਰੇ ਮੈਂ ਏਨਾ ਦੱਸਣ ਦੀ ਆਗਿਆ ਮੰਗਦਾ ਹਾਂ ਕਿ ਜੋ ਕੁਝ ਜ਼ਿੰਦਗੀ ਵਿਚ ਮੈਨੂੰ ਬੜਾ ਚੰਗਾ ਲਗਦਾ ਹੈ, ਉਹਨੂੰ ਇਸ਼ਕ ਦੀ ਹੱਦ ਤਕ ਪਿਆਰਨ ਦਾ ਮੇਰਾ ਸੁਭਾ ਹੈ। ਮੇਰੇ ਇਸ਼ਕ ਵਿਚ ਸ਼ਰਧਾ ਵੀ ਬੇਅੰਤ ਹੈ — ਪਰ ਮੇਰੀ ਸ਼ਰਧਾ ਤੇ ਮੇਰਾ ਇਸ਼ਕ ਦੋਹਵੇਂ ਆਪਣੇ ਇਸ਼ਟ ਤੇ ਆਪਣੇ ਮਹਿਬੂਬ ਨੂੰ ਅੱਖਾਂ ਖੋਲ੍ਹ ਕੇ ਵੇਖਦਿਆਂ ਰੱਜਦੇ ਨਹੀਂ, ਤੇ ਖੁਲ੍ਹੀਆਂ ਅੱਖਾਂ ਨੂੰ ਕੋਈ ਭਰਮ, ਕੋਈ ਵਹਿਮ, ਕੋਈ ਬਨਾਵਟ, ਕੋਈ ਅੰਨ੍ਹਾ ਭਰੋਸਾ ਜਚਦੇ ਨਹੀਂ। ਮੇਰੀ ਸ਼ਰਧਾ ਤੇ ਮੇਰੇ ਇਸ਼ਕ ਦੀਆਂ ਖੁੱਲ੍ਹੀਆਂ ਅੱਖਾਂ ਜਾਚਕ ਹਨ, ਤੇ ਪ੍ਰਸ਼ੰਸਕ ਹਨ, ਤੇ ਤੁਸੀਂ ਜਿਥੇ ਵੀ ਮੈਨੂੰ ਖੜਾ ਕਰ ਦਿਓਗੇ, ਓਥੋਂ ਹੀ ਪਿਆਰ ਤੇ ਸਤਿਕਾਰ ਨਾਲ ਮਨੁੱਖਾਂ ਦੇ ਪਰਮ ਮਨੁੱਖ ਦੇ ਸਾਜੇ ਖ਼ਾਲਸਾ ਪੰਥ ਨੂੰ ਇਹ ਖਿੜੀ ਅਸਚਰਜਤਾ ਨਾਲ ਵਿਹੰਦੀਆਂ ਰਹਿਣਗੀਆਂ। ਅਗਾਂਹ ਆਉਣ ਦੀ ਮੇਰੇ ਅੰਦਰ ਕੋਈ ਕਾਹਲ ਨਹੀਂ, ਨਾ ਪੁੱਛੇ ਜਾਣ ਦੀ ਕੋਈ ਲਾਲਸਾ ਹੈ। ਮੈਂ ਬੜਾ ਸੰਤੁਸ਼ਟ ਹਾਂ, ਆਪਣੀ ਹਰ ਥਾਓਂ ਇਹ ਪੰਥ ਮੈਨੂੰ ਚੰਗਾ ਲਗਦਾ ਰਿਹਾ ਹੈ, ਤੇ ਦੇਸ ਪ੍ਰਦੇਸ ਵਿਚ ਇਹਦੀ ਸ਼ੋਭਾ ਮੇਰਾ ਧਿਆਨ ਰਿਹਾ ਹੈ। ਆਪਣੇ ਇਸ਼ਕ ਦੇ ਅਭਿਆਸ ਲਈ ਇਹਦੇ ਵਿਚ ਮੈਨੂੰ ਖੁੱਲ੍ਹੀ ਧਰਤੀ ਤੇ ਖੁੱਲ੍ਹੇ ਆਕਾਸ਼ ਮਿਲੇ ਹਨ। ਓਪਰੇ ਬੰਧਨਾਂ ਤੋਂ ਬਾਗ਼ੀ ਮੇਰੀ ਰੂਹ ਨੂੰ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਨੇ ਖੁਲ੍ਹਾ ਜੀਵਨ-ਅਖਾੜਾ ਬਖ਼ਸ਼ਿਆ ਹੈ।

ਪ੍ਰੀਤ ਨਗਰ
26-4-1958

**ਗੁਰਬਖ਼ਸ਼ ਸਿੰਘ**

# ਭੂਮਿਕਾ ਛੇਵੀਂ ਐਡੀਸ਼ਨ

ਏਸ ਪੁਸਤਕ ਦੇ ਬਹੁਤੇ ਲੇਖ 1933-34 ਵਿਚ 'ਪ੍ਰੀਤ-ਲੜੀ' ਦੇ ਆਰੰਭ ਹੁੰਦਿਆਂ ਸਾਰ ਧਾਰਮਿਕ ਸੰਸਥਾਵਾਂ ਤੇ ਅਖ਼ਬਾਰਾਂ ਦੀ ਮੰਗ ਉਤੇ ਲਿਖੇ ਗਏ ਸਨ। ਇਹਨਾਂ ਦਾ ਇਤਿਹਾਸ ਹੋਣੀਆਂ ਨਾਲ ਭਰਪੂਰ ਹੈ। ਇਹ ਚਾਹੇ, ਇਹ ਸਲਾਹੇ ਗਏ; ਇਹ ਨਿੰਦੇ, ਇਹ ਬਾਈਕਾਟ ਕੀਤੇ ਗਏ; ਇਹ ਫੇਰ ਮੰਗੇ ਤੇ ਪੰਜਾਬੀ ਦੇ ਸਭ ਤੋਂ ਵਡੇ ਇਮਤਿਹਾਨ (ਐਮ. ਏ.) ਦਾ ਕੋਰਸ ਵੀ ਬਣਾਏ ਗਏ। ਪਰ ਹੈਨ ਇਹ ਓਹੀ ਪਿਆਰ ਤੇ ਸਿਫ਼ਤ ਕਰਨ ਤੇ ਸਾਥੀਆਂ ਦੀਆਂ ਖ਼ੁਸ਼ੀਆਂ ਮੰਗਣ ਵਾਲੇ ਦਿਲ ਦਾ ਪੰਜਾਬ ਦੀਆਂ ਤਿੰਨ ਮਹਾਨ ਵਿਅਕਤੀਆਂ ਨਾਲ ਸ਼ਰਧਾ ਦਾ ਅਪੂਰਨ ਜਿਹਾ ਪ੍ਰਗਟਾਵਾ!

ਇਸ ਛੇਵੀਂ ਵਾਰੀ ਛਾਪੇ ਜਾ ਰਹੇ ਹਨ। ਏਸ ਵਾਰੀ ਇਹਨਾਂ ਨੂੰ ਮੁੜ ਪੜ੍ਹ ਕੇ ਉਮਰ ਨਾਲ ਲੋੜੀਂਦੀ ਹੋ ਗਈ ਕਿਤੇ ਕਿਤੇ ਸੁਧਾਈ ਵੀ ਮੈਂ ਕੀਤੀ ਹੈ ਤੇ ਨਾਲੇ ਜਿਹੜੇ ਨਵੇਂ ਪਾਸੇ ਗੁਰੂ ਨਾਨਕ, ਗੁਰੂ ਅਰਜਨ ਦੇਵ, ਗੁਰੂ ਗੋਬਿੰਦ ਸਿੰਘ ਜੀ ਦੇ ਮਹਾਨ ਚਰਿਤ੍ਰਾਂ ਦੇ ਮੈਨੂੰ ਹੋਰ ਲੱਭ ਸਕੇ ਹਨ, ਉਹ ਕੁਝ ਨਵੇਂ ਲੇਖਾਂ ਦੇ ਰੂਪ ਵਿਚ ਸ਼ਾਮਲ ਕੀਤੇ ਹਨ।

ਗੁਰੂ ਨਾਨਕ ਤੇ ਗੁਰੂ ਅਰਜਨ ਦੇਵ ਜੀ ਨੇ ਆਪਣੇ ਦੇਸ, ਖ਼ਾਸ ਕਰ

ਆਪਣੇ ਸੂਬੇ ਪੰਜਾਬ, ਦੀ ਸਭਿਆਚਾਰਕ ਜੀਵਨ-ਖੇਤੀ ਵਿਚ ਅਨੇਕਾਂ ਬਹੁ-ਮੁੱਲੇ ਬੀਜ ਖਿਲਾਰੇ ਸਨ। ਇਹ ਬੀਜ ਫੁੱਟੇ, ਪੁੰਗਰੇ, ਪਰ ਸਮੇਂ ਸਮੇਂ ਕਈ ਸੋਕੜਿਆਂ ਦਾ ਸ਼ਿਕਾਰ ਬਣੇ। ਗੁਰੂ ਗੋਬਿੰਦ ਸਿੰਘ ਜੀ ਨੇ ਸਿਆਸੀ ਸਿੰਜਾਈ ਨਾਲ ਇਹਨਾਂ ਦਾ ਭਵਿਖ ਸਦੀਵੀ ਤੇ ਹਰਿਆਲਾ ਕਰ ਦਿਤਾ। ਅੱਜ ਪੰਜਾਬ ਦੇ ਤਕਦੀਰਾਂ ਭਰੇ ਜੀਵਨ-ਬਾਗ਼ ਵਿਚ ਸਿੱਖ ਭਾਈਚਾਰਾ ਇਕ ਬਹੁ ਸਤਿਕਾਰਿਆ ਫੁੱਲ-ਕਿਆਰਾ ਹੈ।

ਇਸ ਫੁੱਲ-ਕਿਆਰੇ ਦੀ ਅਸਲੀਅਤ ਆਉਣ ਵਾਲੇ ਯੁਗ ਵਿਚ ਮੇਰਾ ਵਿਸ਼ਵਾਸ ਹੈ, ਹੋਰ ਵਧੇਰੇ ਚਮਕੇਗੀ। ਪਿਛਲੇ ਦੋ ਸੋ ਸਾਲਾਂ ਵਿਚ, ਇਹਦੀ ਅਸਲੀਅਤ ਦੁਆਲੇ ਕਈ ਬੇ-ਅਸਲ ਗੱਲਾਂ ਵੀ ਇਕੱਠੀਆਂ ਹੋ ਗਈਆਂ ਸਨ। ਪਰ ਇਹਦੀ ਮੂਲ ਬੁਨਿਆਦ "ਸਭੇ ਸਾਂਝੀਵਾਲ ਸਦਾਇਨ" ਦੇ ਆਦਰਸ਼ ਉਤੇ ਧਰੀ ਗਈ ਸੀ, ਤੇ ਸਾਂਝੀਵਾਲਤਾ ਦਾ ਯੁਗ ਅੱਜ ਸਮੇਂ ਦੇ ਬਰੂਹਾਂ 'ਤੇ ਆ ਪਹੁੰਚਾ ਹੈ। ਇਸ ਯੁਗ ਵਿਚ ਸਾਂਝੀਵਾਲਤਾ ਪਰਚਾਰਨ ਵਾਲੇ ਸਿਖ ਧਰਮ ਦੀ ਮਹੱਤਤਾ ਰੋਸ਼ਨ ਹੋਵੇਗੀ। ਇਹ ਯੁਗ ਮਲਿਕਾਂ ਤੇ ਜਗੀਰਦਾਰਾਂ ਦਾ ਨਹੀਂ ਹੋਣਾ — ਤੇ ਇਹਨਾਂ ਦੇ ਵਿਰੁਧ ਦੂਰ-ਦਰਸ਼ੀ ਗੁਰੂ ਨਾਨਕ ਨੇ ਪੰਜ ਸੌ ਵਰ੍ਹੇ ਪਹਿਲਾਂ ਫ਼ਤਵਾ ਦੇ ਦਿੱਤਾ ਸੀ। ਨਾ ਇਹ ਯੁਗ ਰਾਜਿਆਂ ਬਾਦਸ਼ਾਹਾਂ ਦਾ ਹੀ ਹੋਣਾ ਹੈ, ਤੇ ਇਹਨਾਂ ਨੂੰ ਵੀ ਗੁਰੂ ਨਾਨਕ ਨੇ "ਕਲਕਾਤੀ ਰਾਜੇ ਕਸਾਈ" ਆਖ ਕੇ ਜੀਵਨ-ਅਖਾੜੇ ਵਿਚੋਂ ਕੱਢ ਦਿੱਤਾ ਸੀ। ਇਹ ਯੁਗ ਆਪਣਿਆਂ ਦਾ ਹੋਵੇਗਾ। ਜਿਦ੍ਹੇ ਵਿਚ ਕੋਈ ਬੇਗਾਨਾ ਨਹੀਂ ਦਿੱਸੇਗਾ — ਨਾ ਮੁਲਕ, ਨਾ ਕੌਮਾਂ, ਨਾ ਮਜ਼ੂਬ ਗ਼ੈਰ ਦਿਸਣਗੇ — — "ਨਾ ਕੋ ਬੈਰੀ ਨਾਹੀ ਬੇਗਾਨਾ," ਸਗਲ ਸੰਗ ਸਾਰਿਆਂ ਦੀ ਬਣ ਆਏਗੀ। ਇਹ ਯੁਗ ਦੋਸਤੀਆਂ ਤੇ ਪਿਆਰਾਂ ਦਾ ਹੋਵੇਗਾ — ਤੇ ਪਿਆਰ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਪ੍ਰਭੂ ਦੀ ਪਦਵੀ ਦਿਤੀ ਹੈ।

ਡੂੰਘੀ ਸ਼ਰਧਾ ਤੇ ਬੜੀਆਂ ਆਸਾਂ ਨਾਲ ਇਹ ਨਿਰਮਾਣ ਜਿਹੀ ਆਪਣੀ ਪੁਸਤਕ ਮੈਂ ਉਚੇਚੇ ਤੌਰ 'ਤੇ ਸਿਖ ਨੌਜਵਾਨਾਂ ਦੀ ਭੇਟ ਕਰਦਾ ਹਾਂ ਤਾਕਿ ਉਹ, ਪੰਜਾਬ ਦੀਆਂ ਤਿੰਨ ਮਹਾਨ ਸ਼ਖ਼ਸੀਅਤਾਂ ਦੇ ਅਦੁਤੀ ਚਰਿੱਤ੍ਰਾਂ ਤੋਂ ਪ੍ਰੇਰਨਾ ਲੈ ਕੇ, ਆਉਣ ਵਾਲੇ ਯੁਗ ਲਈ ਆਪਣੇ ਆਪ ਨੂੰ ਬੜੇ ਸਫਲ ਉਸਰੀਏ ਬਣਾ ਸਕਣ। ਆਉਣ ਵਾਲੇ ਯੁਗ ਵਿਚ ਭਾਈਚਾਰੇ ਤੇ ਮਜ਼ੂਬ ਇਕ ਦੂਜੇ ਦੇ ਵਿਪ੍ਰੀਤ ਨਹੀਂ ਹੋਇਆ ਕਰਨਗੇ — ਕੋਈ ਮਜ਼ੂਬ ਜਾਂ ਭਾਈਚਾਰਾ ਦੂਜੇ ਨਾਲੋਂ ਵਧੀਆ ਤੇ ਵਿਸ਼ੇਸ਼ ਸਾਬਤ ਹੋਣ ਲਈ ਆਪਣੇ ਆਪ ਤੇ ਗੁਆਂਢੀਆਂ ਨੂੰ ਬੇ-ਆਰਾਮ ਨਹੀਂ ਕਰਿਆ ਕਰੇਗਾ। ਸਾਰੇ ਮਜ਼ੂਬ ਤੇ ਭਾਈਚਾਰੇ ਸਮੁੱਚੇ ਬਗੀਚੇ ਦੇ ਭਿੰਨ

ਭਿੰਨ ਫੁੱਲ-ਕਿਆਰੇ ਸਮਝੇ ਜਾਣਗੇ। ਹਰ ਫੁੱਲ-ਕਿਆਰਾ ਜਿਥੇ ਆਪਣੇ ਆਪ ਨੂੰ ਵਧ ਤੋਂ ਵਧ ਸੁਸ਼ੋਭਤ ਕਰਨ ਦਾ ਜਤਨ ਕਰੇਗਾ, ਓਥੇ ਸਾਂਝੇ ਜੀਵਨ-ਬਾਗ਼ ਦੀ ਸ਼ੋਭਾ ਵਧਾਣ ਲਈ ਗੁਆਢੀ ਫੁੱਲ-ਕਿਆਰਿਆਂ ਦੀ ਸਫਲਤਾ ਨੂੰ ਆਪਣੀ ਸਫਲਤਾ ਸਮਝਿਆ ਕਰੇਗਾ। ਪ੍ਰਸਪਰ ਈਰਖਾ ਦਾ ਖ਼ਿਆਲ ਓਸੇ ਹੱਦ ਤਕ ਉਡ ਜਾਏਗਾ ਜਿਸ ਹਦ ਤਕ ਇਕ ਸਰੀਰ ਦੇ ਅਨੇਕਾਂ ਅੰਗਾਂ — ਹਥ, ਪੈਰ, ਬੁਲ੍ਹ, ਨੱਕ — ਦਾ ਆਪਣੇ ਆਪ ਵਿਚ ਸੁਹਣਿਆਂ ਹੋਣਾ ਇਕ ਦੂਜੇ ਦੇ ਵਿਪ੍ਰੀਤ ਨਹੀਂ ਹੋ ਸਕਦਾ, ਸਗੋਂ ਓਹਦੇ ਉਲਟ ਹਰ ਅੰਗ ਦੇ ਸੁਹਣਿਆਂ ਹੋਇਆਂ ਹੀ ਸਭ ਨੂੰ ਸੁਹੱਪਣ ਦੀ ਦਾਦ ਮਿਲ ਸਕਦੀ ਹੈ। ਹਰ ਅੰਗ ਦਾ ਹੁਸਨ ਇਕ ਦੂਜੇ ਦੇ ਹੁਸਨ ਵਿਚ ਵਾਧਾ ਕਰਦਾ ਹੈ।

ਮੈਂ ਆਪਣੇ ਬਾਰੇ ਏਨਾ ਕਹਿਣ ਦੀ ਆਗਿਆ ਮੰਗਦਾ ਹਾਂ ਕਿ ਸਿੱਖ ਭਾਈਚਾਰੇ ਤੇ ਸਿੱਖ ਧਰਮ ਨਾਲ ਮੇਰੀ ਸ਼ਰਧਾ ਦਿਨੋ-ਦਿਨ ਏਸ ਲਈ ਵਧਦੀ ਜਾ ਰਹੀ ਹੈ ਕਿ ਇਹਨਾਂ ਨੇ ਮੈਨੂੰ ਦੁਨੀਆਂ ਭਰ ਦੇ ਭਾਈਚਾਰਿਆਂ ਤੇ ਧਰਮਾਂ ਨਾਲ ਦਿਲੋਂ ਪਿਆਰ ਕਰਨਾ ਤੇ ਉਹਨਾਂ ਦਾ ਦਿਲੋਂ ਸਤਿਕਾਰ ਕਰਨਾ ਸਿਖਾਇਆ ਹੈ। ਦੁਨੀਆਂ ਭਰ ਦੇ ਲੋਕਾਂ ਨਾਲ ਮਿਲਣ ਦੀ ਇਜ਼ਤ ਮੇਰੇ ਹਿੱਸੇ ਆਈ ਹੈ, ਤੇ ਮੈਂ ਖ਼ੁਸ਼ੀ ਨਾਲ ਕਹਿ ਸਕਦਾ ਹਾਂ ਕਿ ਉਹਨਾਂ ਵਿਚੋਂ ਕੋਈ ਵੀ ਮੈਨੂੰ ਆਪਣੇ ਹਮ-ਮਜ਼੍ਹਬਾਂ ਜਾਂ ਹਮ-ਵਤਨਾਂ ਨਾਲੋਂ ਘਟ ਪਿਆਰਾ ਨਹੀਂ ਜਾਪਿਆ। ਇਹ ਕਹਿਣਾ ਮੇਰਾ ਦੁਨੀਆਂ ਦੇ ਲੋਕਾਂ ਸੰਬੰਧੀ ਹੈ। ਇਹਨਾਂ ਲੋਕਾਂ ਦਾ ਭਲਾ ਨਾ ਚਿਤਵਣ ਵਾਲੇ ਨਿੱਜੀ ਮੁਨਾਫ਼ੇ ਦੇ ਕਈ ਸੌਦਾਈ ਵੀ ਮੈਨੂੰ ਮਿਲੇ ਹਨ ਪਰ ਉਹ ਮੈਨੂੰ ਬਿਲਕੁਲ ਓਸੇ ਤਰ੍ਹਾਂ ਦੇ ਜਾਪੇ ਹਨ ਜਿਸ ਤਰ੍ਹਾਂ ਦੇ ਮਲਿਕ ਭਾਗੋ ਗੁਰੂ ਨਾਨਕ ਨੂੰ ਜਾਪੇ ਸਨ। ਸਿੱਖ ਭਾਈਚਾਰੇ ਨੇ ਜੋ ਕੁਝ ਮੈਨੂੰ ਦਿੱਤਾ ਹੈ, ਉਹਦੇ ਵਿਚੋਂ ਅਤਿ ਵਡਮੁਲੀ ਦਾਤ ਇਹ ਸਾਰੇ ਲੋਕਾਂ ਦਾ ਪਿਆਰ ਹੈ।

ਉਹਨਾਂ ਲੋਕਾਂ ਨਾਲ ਪਿਆਰ ਤੇ ਆਪਣੇ ਭਾਈਚਾਰੇ ਲਈ ਡੂੰਘੇ ਧੰਨਵਾਦ ਸਹਿਤ —

ਮੈਂ ਹਾਂ ਆਪ ਦਾ,
**ਗੁਰਬਖ਼ਸ਼ ਸਿੰਘ**

ਪ੍ਰੀਤ ਨਗਰ
13-2-1953

# ਭੂਮਿਕਾ ਪਹਿਲੀ ਐਡੀਸ਼ਨ

ਇਹ ਛੋਟੀ ਜਿਹੀ ਪੁਸਤਕ ਉਨ੍ਹਾਂ ਥੋੜੇ ਜਿੰਨੇ ਲੇਖਾਂ ਦਾ ਹੈ ਸੰਗ੍ਰਹਿ ਜਿਹੜੇ 1933-34 ਵਿਚ 'ਪ੍ਰੀਤ-ਲੜੀ' ਦੇ ਆਰੰਭ ਹੁੰਦਿਆਂ ਸਾਰ ਧਾਰਮਿਕ ਸੰਸਥਾਵਾਂ ਤੇ ਅਖ਼ਬਾਰਾਂ ਦੀ ਮੰਗ ਉੱਤੇ ਲਿਖੇ ਗਏ ਸਨ । ਸ਼ਾਇਦ ਇਸ ਸਿਲਸਿਲੇ ਵਿਚ ਮੇਰੇ ਕੋਲੋਂ ਕੋਈ ਚੰਗੀ ਸੇਵਾ ਹੋ ਹੀ ਜਾਂਦੀ, ਪਰ ਜੇਡੀ ਉਤਾਵਲ ਨਾਲ ਇਹ ਸਿਲਸਿਲਾ ਜਿਨ੍ਹਾਂ ਨੇ ਜਾਰੀ ਕਰਾਇਆ ਸੀ, ਓਡੀ ਹੀ ਉਤਾਵਲ ਨਾਲ ਉਹਨਾਂ ਨੇ ਇਹ ਤੋੜ ਭੋਰ ਕੇ ਪਰ੍ਹਾਂ ਸੁੱਟ ਛੱਡਿਆ ।

ਮੈਂ ਇਕ ਸਾਦਾ ਜਿਹਾ, ਪਿਆਰ ਤੇ ਸਿਫ਼ਤ ਕਰਨ ਵਿਚ ਖ਼ੁਸ਼ੀ ਮੰਗਣ ਵਾਲਾ ਬੰਦਾ ਸਾਂ । ਏਸੇ ਮੰਗ ਵਿਚੋਂ 'ਪ੍ਰੀਤ ਲੜੀ' ਨੇ ਜਨਮ ਲਿਆ ਸੀ, ਨਾ ਮੈਨੂੰ ਜ਼ਬਾਨਦਾਨੀ ਤੇ ਨਾ ਕੁਝ ਜਾਣਨ ਦਾ ਦਾਅਵਾ ਸੀ । ਇਸੇ ਲਈ ਮੇਰੇ ਮਜ਼ਮੂਨਾਂ ਦੀ ਚੋਣ ਨਿਰਮਾਣ ਜਿਹੀ ਸੀ, ਤੇ ਮਜ਼੍ਹਬ ਜਾਂ ਗੁਰੂ ਸਾਹਿਬਾਨ ਦੇ ਉੱਚ ਮਜ਼ਮੂਨਾਂ ਨੂੰ ਮੈਂ ਆਪਣੇ ਵਿਤੋਂ ਬਹੁਤ ਵੱਡੇ ਸਮਝਦਾ ਸਾਂ । ਪਰ ਇਕ ਬੜੀ ਵੱਡੀ ਧਾਰਮਿਕ ਸੰਸਥਾ ਦੇ ਵਿਦਵਾਨ ਸੰਪਾਦਕ ਨੇ ਮੇਰੇ ਕੋਲੋਂ ਗੁਰੂ ਨਾਨਕ ਸਾਹਿਬ ਦੇ ਜਨਮ-ਪੁਰਬ ਲਈ ਲੇਖ ਮੰਗਿਆ । ਮੈਂ ਆਪਣੀ ਅਯੋਗਤਾ ਪ੍ਰਗਟ

ਕੀਤੀ, ਪਰ ਉਨ੍ਹਾਂ ਆਖਿਆ ਕਿ ਜੇ ਮੈਂ ਦੋ ਦਿਨਾਂ ਦੇ ਅੰਦਰ ਅੰਦਰ ਲੇਖ ਨਾ ਭੇਜਿਆ ਤਾਂ ਉਹ ਆਪ ਏਡੀ ਦੂਰੋਂ ਚਲ ਕੇ ਮੇਰੇ ਕੋਲ ਆਉਣਗੇ। ਮੇਰੇ ਵਰਗੇ ਆਦਮੀ ਲਈ ਜਿਹਨੂੰ ਅਜੇ ਤਕ ਕਿਸੇ ਮਾਣ ਦਾ ਵੀ ਭੁਲੇਖਾ ਨਹੀਂ ਸੀ ਪਿਆ, ਇਹ ਬੜੀ ਵੱਡੀ ਗੱਲ ਸੀ। ਮੈਂ ਆਪਣੇ ਕੁਦਰਤੀ ਸੰਗਾਅ ਉਤੇ ਜ਼ੋਰ ਧੱਕਾ ਕਰ ਕੇ ਤੇ ਹੱਥਲੇ ਕੰਮ ਸੁਟ ਸੁਟਾ ਕੇ ਲੇਖ ਲਿਖ ਦਿਤਾ। ਮੈਨੂੰ ਬੜੀ ਖ਼ੁਸ਼ੀ ਹੋਈ ਕਿ ਉਹ ਪ੍ਰਵਾਨ ਚੜ੍ਹ ਗਿਆ ਤੇ ਕਈ ਹੋਰ ਅਖ਼ਬਾਰਾਂ ਵਿਚ ਨਕਲ ਵੀ ਕੀਤਾ ਗਿਆ। ਫੇਰ ਤਾਂ ਹਰ ਪਾਸਿਓਂ ਗੁਰਪੁਰਬਾਂ ਸਮੇਂ ਮੇਰੇ ਲੇਖ ਦੀ ਮੰਗ ਆਉਣ ਲੱਗ ਪਈ। ਦਿਲ ਵਧੇ ਨਾਲ ਮੈਂ ਵੀ ਲਿਖ ਦੇਂਦਾ ਰਿਹਾ।

ਪਰ 'ਪਰਮ ਮਨੁੱਖ' ਦੇ ਛਪਣ ਦੀ ਢਿੱਲ ਸੀ ਕਿ ਮੇਰੇ ਕਦਰਦਾਨ ਨੇ, ਜਿਸ ਨੂੰ ਮੇਰੀ ਕਲਮ ਵਿਚ ਕੋਈ ਅਨੋਖੀ ਹੋਣਹਾਰੀ ਨਜ਼ਰ ਆਈ ਸੀ, ਚਾਲੀ ਪੰਜਾਹ ਸਫ਼ੇ ਦਾ ਮਜ਼ਮੂਨ ਮੇਰੇ ਖ਼ਿਲਾਫ਼ ਲਿਖ ਦਿਤਾ। ਉਨ੍ਹਾਂ ਨੇ ਇਸ ਮਜ਼ਮੂਨ ਵਿਚ ਨਾ ਸਿਰਫ਼ ਮੇਰੇ ਧਰਮ ਸੰਬੰਧੀ ਖ਼ਿਆਲਾਂ ਦੀ ਨੁਕਤਾਚੀਨੀ ਹੀ ਕੀਤੀ, ਸਗੋਂ ਨਿਰਮਾਣ ਜਿਹੇ ਦਿਲ ਨੂੰ ਛੰਡ ਝਾੜ ਕੇ ਹੌਲਾ ਕੱਖ ਕਰ ਦਿਤਾ। ਥਾਂ ਥਾਂ ਤੋਂ ਗੁਰਮਤੇ ਮੇਰੀ ਲਾ-ਮਜ਼੍ਹਬੀਅਤ ਦੇ ਖ਼ਿਲਾਫ਼ ਪਾਸ ਹੋਣ ਤੇ ਧਮਕੀਆਂ ਦੇ ਪੱਤਰ ਆਉਣ ਲਗ ਪਏ।

ਮੈਂ ਮੰਨ ਚੁਕਾ ਹਾਂ ਕਿ ਉਸ ਵੇਲੇ ਪਿਆਰ ਤੇ ਸਿਫ਼ਤ ਕਰਨ ਵਿਚ ਖ਼ੁਸ਼ੀ ਮੰਗਣ ਵਾਲਾ ਮੇਰਾ ਦਿਲ ਮੁਖ਼ਾਲਫ਼ਤ ਸਹਾਰਨ ਲਈ ਬੜਾ ਹੀ ਕਮਜ਼ਰ ਸੀ — ਇਹ ਬਿਲਕੁਲ ਬਿਹਬਲ ਹੋ ਗਿਆ ਤੇ ਜੇ ਪ੍ਰਿੰਸੀਪਲ ਜੋਧ ਸਿੰਘ ਜੀ, ਪ੍ਰਿੰਸੀਪਲ ਹਰਕਿਸ਼ਨ ਸਿੰਘ ਜੀ, ਪ੍ਰਿੰਸੀਪਲ ਨਰਿੰਜਣ ਸਿੰਘ ਜੀ, ਪ੍ਰੋਫ਼ੈਸਰ ਤੇਜਾ ਸਿੰਘ ਜੀ, ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਤੇ ਸਰ ਜੋਗਿੰਦਰ ਸਿੰਘ ਵਰਗੀਆਂ ਹਸਤੀਆਂ, ਜਿਨ੍ਹਾਂ ਦੀ ਵਿਦਵਤਾ ਦਾ ਮੇਰੇ ਦਿਲ ਵਿਚ ਪਰਮ ਸਤਿਕਾਰ ਸੀ, ਮੇਰੇ ਹੱਕ ਵਿਚ ਇਨਸਾਫ਼ ਮੰਗਣ ਲਈ ਲਿਖਣ ਦੀ ਖੇਚਲ ਤੇ ਕਿਰਪਾ ਨਾ ਕਰਦੀਆਂ ਤਾਂ ਸ਼ਾਇਦ ਮੇਰੀ ਕ਼ਲਮ ਅਗੋਂ ਕੁਝ ਲਿਖਣ ਦਾ ਹੀਆ ਨਾ ਕਰ ਸਕਦੀ। ਪਰ ਮੇਰੀ ਤਸੱਲੀ ਤੇ ਹੈਰਾਨੀ ਦੀ ਕੋਈ ਹੱਦ ਨਾ ਰਹੀ ਜਦੋਂ ਪ੍ਰਿੰਸੀਪਲ ਨਰਿੰਜਨ ਸਿੰਘ ਜੀ ਤੇ ਪ੍ਰੋਫ਼ੈਸਰ ਤੇਜਾ ਸਿੰਘ ਜੀ ਨੇ ਆਪਣੇ ਦਸਖ਼ਤਾਂ ਥੱਲੇ ਇਕ ਐਲਾਨ ਛਾਪਣ ਦੀ ਕਿਰਪਾ ਕੀਤੀ ਜਿਸ ਵਿਚ ਉਨ੍ਹਾਂ ਨਾ ਸਿਰਫ਼ ਮੇਰੇ "ਪਰਮ ਮਨੁਖ" ਵਾਲੇ ਲੇਖ ਨੂੰ ਸ਼ਰਧਾ ਭਰਪੂਰ ਤੇ ਸਿਖੀ ਅਸੂਲਾਂ ਦੇ ਅਨਕੂਲ

ਹੀ ਦਸਿਆ, ਸਗੋਂ ਇਹ ਵੀ ਆਖਿਆ ਕਿ ਮੈਂ ਵੇਲੇ ਸਿਰ ਸਿਖ ਪੰਥ ਨੂੰ ਚੰਗੀ ਅਗਵਾਈ ਦਿਤੀ ਹੈ। ਅਗਵਾਈ ਦਾ ਖ਼ਿਆਲ ਤਾਂ ਮੇਰੇ ਅੰਦਰ ਓਦੋਂ ਤਕ ਕਦੇ ਆਇਆ ਨਹੀਂ ਸੀ, ਪਰ ਏਡੇ ਮਾਣ-ਯੋਗ ਵਿਦਵਾਨਾਂ ਕੋਲੋਂ ਆਪਣੀ ਪ੍ਰੋੜ੍ਹਤਾ ਹੁੰਦੀ ਵੇਖ ਕੇ ਮੇਰਾ ਦਿਲ ਡਿਗਣੋਂ ਬਿਲਕੁਲ ਬਚ ਗਿਆ — ਤੇ ਮੈਂ ਅਜ ਫੇਰ ਬੜੇ ਸ਼ੁਕਰ-ਭਰੇ ਦਿਲ ਨਾਲ ਪ੍ਰਗਟ ਕਰਨ ਦਾ ਮੌਕਾ ਲੈਂਦਾ ਹਾਂ, ਕਿ ਜੋ ਕੁਝ ਉਨ੍ਹਾਂ ਉਸ ਵੇਲੇ ਮੇਰੇ ਲਈ ਕੀਤਾ, ਉਨ੍ਹਾਂ ਨੂੰ ਭਾਵੇਂ ਪਤਾ ਨਹੀਂ, ਮੇਰੇ ਲਈ ਉਹ ਏਨਾ ਵੱਡਾ ਅਹਿਸਾਨ ਹੈ ਕਿ ਮੈਂ ਸਦਾ ਦੇਣਦਾਰ ਰਹਾਂਗਾ।

ਉਨ੍ਹਾਂ ਦੀ ਪ੍ਰੋੜ੍ਹਤਾ ਭਾਵੇਂ ਮੈਨੂੰ ਪੰਥ ਦੀ ਕ੍ਰੋਪੀ ਕੋਲੋਂ ਬਚਾ ਨਾ ਸਕੀ, ਪਰ ਉਨ੍ਹਾਂ ਮੈਨੂੰ ਸਭ ਤੋਂ ਖ਼ਤਰਨਾਕ ਅਵਸਥਾ, ਆਪਣੇ ਮਨ ਦੀ ਬੇ-ਭਰੋਸਗੀ ਤੋਂ ਬਚਾ ਲਿਆ। ਪੰਥ ਨੇ ਆਪਣੇ ਵਿਚੋਂ ਮੇਰੀ ਥਾਂ ਕਢ ਦਿੱਤੀ। ਮੈਂ ਫੇਰ ਗੁਰੂ ਸਾਹਿਬਾਂ ਸਬੰਧੀ ਕੋਈ ਲੇਖ ਨਹੀਂ ਲਿਖਿਆ, ਪਹਿਲੇ ਲਿਖਿਆਂ ਬਾਬਤ ਮੈਂ ਖਿਮਾ ਮੰਗ ਲਈ ਸੀ।

ਹੁਣ ਕੁਝ ਸਮੇਂ ਤੋਂ ਫੇਰ ਮੈਨੂੰ ਗੁਰਪੁਰਬਾਂ ਲਈ ਗੁਰੂ ਸਾਹਿਬਾਨ ਉੱਤੇ ਲੇਖਾਂ ਦੀ ਮੰਗ ਆ ਰਹੀ ਹੈ। ਕਈ ਸੱਜਣ ਜ਼ੋਰ ਨਾਲ ਗਿਲਾ ਕਰਦੇ ਹਨ ਕਿ ਇਸ ਵਿਸ਼ੇ ਉੱਤੇ ਲਿਖਣਾ ਬੰਦ ਕਰ ਕੇ ਮੈਂ ਆਪਣੇ ਤੇ ਉੱਨਤੀ-ਪਸੰਦ ਸਿਖ ਹਲਕੇ ਨਾਲ ਇਨਸਾਫ਼ ਨਹੀਂ ਕੀਤਾ। ਕਈ ਪਰਚਾਰਕ ਤੇ ਰਾਗੀ ਮੈਨੂੰ ਇਹ ਦੱਸ ਕੇ ਖ਼ੁਸ਼ੀ ਦੇਂਦੇ ਹਨ ਕਿ ਉਹ ਆਪਣੇ ਕੀਰਤਨ ਤੇ ਵਖਿਆਨਾਂ ਵਿਚ ਮੇਰੇ ਲੇਖਾਂ ਵਿਚੋਂ ਖ਼ਿਆਲ ਲੈ ਕੇ ਪ੍ਰਗਟ ਕਰਦੇ ਹਨ, ਤੇ ਉਨ੍ਹਾਂ ਦੀ ਬੜੀ ਪ੍ਰਸੰਸਾ ਹੁੰਦੀ ਹੈ, ਸਿਰਫ਼ ਉਹ ਇਨ੍ਹਾਂ ਦਾ ਮੇਰੇ ਨਾਲ ਕੋਈ ਸੰਬੰਧ ਨਹੀਂ ਦਸ ਸਕਦੇ। ਉਨ੍ਹਾਂ ਤੇ ਕਈ ਹੋਰ ਮਿੱਤਰਾਂ ਨੇ ਮੰਗ ਕੀਤੀ ਹੈ ਕਿ ਉਹ ਲੇਖ ਕਿਤਾਬ ਦੀ ਸ਼ਕਲ ਵਿਚ ਪੇਸ਼ ਕੀਤੇ ਜਾਣ।

ਉਨ੍ਹਾਂ ਦੀ ਇਹ ਮੰਗ ਪੂਰੀ ਕਰਨ ਲਈ ਮੈਂ ਬੜਾ ਸੰਕੋਚ ਕਰਦਾ ਰਿਹਾ ਹਾਂ। ਪਰ ਕੁਝ ਚਿਰ ਤੋਂ ਮੈਨੂੰ ਖ਼ਿਆਲ ਜਿਹਾ ਹੁੰਦਾ ਜਾ ਰਿਹਾ ਹੈ ਕਿ ਪਿਛਲੇ ਦਸਾਂ ਸਾਲਾਂ ਵਿਚ ਜ਼ਿੰਦਗੀ ਦੇ ਪੁੱਲ ਹੇਠੋਂ ਢੇਰ ਸਾਰਾ ਪਾਣੀ ਵਹਿ ਨਿਕਲਿਆ ਹੈ — ਕਈ ਵਧੀਆਂ ਉੱਭਰੀਆਂ ਨੁੱਕਰਾਂ ਘਸ ਕੇ ਕੂਲੀਆਂ ਹੋ ਗਈਆਂ ਹੋਣ-ਗੀਆਂ ਤੇ ਕਈ ਖੱਪੇ ਖੋੜਾਂ ਜ਼ਿੰਦਗੀ ਦੀ ਰੇਤ ਨਾਲ ਭਰਪੂਰ ਹੋ ਗਏ ਹੋਣਗੇ। ਗਿਆਨ ਤੇ ਵਿਚਾਰ ਦੀਆਂ ਕਿਰਨਾਂ ਨੇ ਕਈ ਤਅੱਸਬਾਂ ਦੀਆਂ ਬੱਦਲੀਆਂ

ਚੀਰ ਸੁੱਟੀਆਂ ਹਨ। ਦੁਨੀਆਂ ਭਾਵੇਂ ਸੌੜੀ ਹੁੰਦੀ ਜਾ ਰਹੀ ਹੈ, ਪਰ ਦਿਲ ਇਸ ਦਾ ਚੌੜਾ ਹੁੰਦਾ ਜਾ ਰਿਹਾ ਹੈ। ਜਿਹੜੇ ਵਿਸ਼ੇ ਗੱਲ-ਬਾਤ ਲਈ ਵੀ ਬੰਦ ਸਨ, ਉਹ ਹੁਣ ਕਿਤਾਬਾਂ ਲਈ ਖੁੱਲ੍ਹ ਗਏ ਹਨ। ਜਿਹੜੀਆਂ ਗੱਲਾਂ ਕਹਿਣ, ਤੇ ਜਿਹੜੀਆਂ ਰਸਮਾਂ ਤੋੜਨ ਦੀ ਗ਼ੁਸਤਾਖ਼ੀ ਤੋਂ ਮੇਰੇ ਸਾਥੀ ਦਸ ਵਰ੍ਹੇ ਹੋਏ ਮੇਰੇ ਨਾਲ ਨਾਰਾਜ਼ ਹੋ ਗਏ ਸਨ, ਉਹ ਗੱਲਾਂ ਹੁਣ ਮੈਂ ਉਹਨਾਂ ਦੇ ਆਪਣੇ ਮੂੰਹੋਂ ਸੁਣਦਾ ਹਾਂ, ਤੇ ਉਹ ਰਸਮਾਂ ਅਜ ਉਹਨਾਂ ਦੇ ਘਰਾਂ ਵਿਚੋਂ ਵੀ ਨਿਕਲ ਗਈਆਂ ਹਨ। ਇਹ ਵੇਖ ਕੇ ਮੈਨੂੰ ਆਸ ਕਰਨ ਦੀ ਗੁੰਜਾਇਸ਼ ਹੋ ਗਈ ਹੈ, ਕਿ ਸ਼ਾਇਦ ਹੁਣ ਦੀ ਚੁੜਿੱਤਣ ਵਿਚ ਮੇਰੇ ਖ਼ਿਆਲਾਂ ਨੂੰ ਵਧੇਰੀ ਰਵਾਦਾਰੀ ਨਾਲ ਪੜ੍ਹਿਆ ਜਾ ਸਕੇ।

ਹੁਣ ਜਦੋਂ ਮੈਂ ਇਨ੍ਹਾਂ ਲੇਖਾਂ ਨੂੰ ਫੇਰ ਪੜ੍ਹਿਆ ਹੈ, ਤਾਂ ਮੈਂ ਮਨ ਵਿਚ ਆਖਿਆ ਹੈ ਕਿ ਭਾਵੇਂ ਅਜ ਦੀ ਆਪਣੀ ਮਾਨਸਿਕ ਅਵਸਥਾ ਵਿਚ ਮੈਂ ਇਹ ਲੇਖ ਮੁੜ ਨਾ ਲਿਖ ਸਕਾਂ, ਪਰ ਮੇਰੀ ਆਪਣੀ ਉਸ ਵੇਲੇ ਦੀ ਅਵਸਥਾ ਦੀ ਸ਼ਰਧਾ, ਸਾਥੀਆਂ ਨਾਲ ਕਦਮ ਰਲਾ ਕੇ ਤੁਰਨ ਦੀ ਇੱਛਾ, ਉਨ੍ਹਾਂ ਦੇ ਜਜ਼ਬਿਆਂ ਦਾ ਆਦਰ, ਸਾਂਝੇ ਆਦਰਸ਼ ਲਈ ਸਾਂਝਾ ਇਤਕਾਦ ਤੇ ਪਿਆਰ — ਇਨ੍ਹਾਂ ਸਭ ਨੂੰ ਮੈਂ ਮਾਣ ਨਾਲ ਯਾਦ ਕਰਦਾ ਹਾਂ, ਤੇ ਉਸ ਮਿੱਠੀ ਯਾਦ ਵਿਚ ਆਪਣੀ ਲੇਖਣੀ ਦਾ ਉਹ ਭਾਗ ਜਿਸ ਦਾ ਅੱਖਰ ਅੱਖਰ ਮੈਂ ਪੂਰਨ ਪਿਆਰ ਤੇ ਸ਼ਰਧਾ ਵਿਚ ਵਿਚ ਲਿਖਿਆ ਸੀ, ਫੇਰ ਭੇਟ ਕਰਦਾ ਹਾਂ, ਤੇ ਉਸ ਦੇ ਨਾਲ ਹੀ ਇਨ੍ਹਾਂ ਦਸਾਂ ਵਰ੍ਹਿਆਂ ਦੇ ਤਜਰਬੇ, ਗਿਆਨ ਨਾਲ ਮਜ਼ਬੂਤ ਹੋਈਆਂ ਸ਼ੁਭ-ਇਛਾਵਾਂ ਤੇ ਭਰਾਵਾਂ ਨੂੰ ਹਰ ਭਰਮ, ਸ੍ਵੈ-ਧੋਖੇ ਤੇ ਕਮਜ਼ੋਰ ਵਿਚਾਰ ਤੋਂ ਸੁਤੰਤਰ ਹੋਣ ਦੀਆਂ ਰੀਝਾਂ ਪ੍ਰਗਟ ਕਰਦਾ ਹਾਂ।

ਇਕ ਬੇਨਤੀ ਅਖ਼ੀਰ ਵਿਚ "ਪਰਮ ਮਨੁੱਖ" ਸਿਰਲੇਖ ਸੰਬੰਧੀ ਕਰਦਾ ਹਾਂ। ਇਸ ਸਿਰਲੇਖ ਉਤੇ ਵੀ ਧਾਰਮਿਕ ਵੀਰ ਬੜੇ ਖ਼ਫ਼ਾ ਹੋਏ ਸਨ। ਮੈਂ ਦੂਜੀ ਐਡੀਸ਼ਨ ਵਿਚ ਇਹ ਕਦੇ ਨਹੀਂ ਸੀ ਦੁਹਰਾਣਾ, ਪਰ ਮੈਨੂੰ ਇਸ ਨਾਲੋਂ ਚੰਗੇਰਾ ਖ਼ਿਤਾਬ ਇਨਸਾਨ ਕੀ ਕਿਸੇ ਨਬੀ ਅਵਤਾਰ ਲਈ ਵੀ ਨਹੀਂ ਲੱਭ ਸਕਿਆ। ਇਸ ਦੇ ਮੁਕਾਬਲੇ ਵਿਚ 'ਗੁਰੂ' ਵੀ ਛੋਟਾ ਖ਼ਿਤਾਬ ਜਾਪਦਾ ਹੈ। ਅਜ ਜਣਾ ਖਣਾ 'ਗੁਰੂ' ਬਣਿਆਂ ਬੈਠਾ ਹੈ। ਏਸੇ ਕਰਕੇ 'ਗੁਰੂ' ਦੇ ਅਰਥ ਵੀ ਬਦਲਦੇ ਜਾ ਰਹੇ ਹਨ। ਚਾਲਾਕ ਨੂੰ ਗੁਰੂ ਆਖਿਆ ਜਾਂਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਕਾਲ-ਪੁਰਖ ਨੂੰ "ਪਰਮ ਪੁਰਖ" ਆਖਿਆ ਹੈ।

"ਪੁਰਖ" ਤੇ "ਮਨੁਖ" ਬਦਲੇ ਜਾ ਸਕਣ ਵਾਲੇ ਸ਼ਬਦ ਹਨ। ਮੈਂ ਉਨ੍ਹਾਂ ਨੂੰ "ਪਰਮ ਪੁਰਖ" ਨਹੀਂ ਆਖਿਆ ਕਿ ਉਨ੍ਹਾਂ ਇਹ ਅਖਵਾਣ ਦੇ ਖਿਲਾਫ਼ ਤਾਕੀਦ ਕੀਤੀ ਹੈ। "ਪਰਮ ਮਨੁੱਖ" ਕਿਸੇ ਜ਼ਬਾਨ ਵਿਚ ਵੀ ਸਭ ਤੋਂ ਵਧੀਆ ਖ਼ਿਤਾਬ ਹੈ, ਜਿਹੜਾ ਗੁਰੂ, ਪੈਗ਼ੰਬਰ ਜਾਂ ਮਹਾਂ-ਪੁਰਖ ਨੂੰ ਦਿੱਤਾ ਜਾ ਸਕਦਾ ਹੈ।

ਮੈਂ ਆਸ ਕਰਦਾ ਹਾਂ, ਕਿ ਇਸ ਸਿਰਲੇਖ ਦੀ ਮਹੱਤਤਾ ਅਗੋ ਜੇ ਸਪਸ਼ਟ ਨਹੀਂ ਹੋਈ, ਤਾਂ ਥੋੜੇ ਹੀ ਸਮੇਂ ਵਿਚ ਹੋ ਜਾਏਗੀ।

ਪ੍ਰੀਤ ਨਗਰ
4-3-43

**ਗੁਰਬਖ਼ਸ਼ ਸਿੰਘ**



●



● ●

# ਗੁਰੂ ਨਾਨਕ ਦੇਵ ਜੀ

ਪੰਜ ਸੌ ਵਰ੍ਹੇ ਦੇ ਕਰੀਬ ਹੋਏ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਨਮ ਹਿੰਦੁਸਤਾਨ ਵਿਚ ਸਭ ਤੋਂ ਵੱਡੀ ਘਟਨਾ ਸੀ, ਜਿਸ ਨੇ ਹਿੰਦੁਸਤਾਨ ਦੇ ਇਤਿਹਾਸ ਉਤੇ ਬੜਾ ਭਾਰਾ ਅਸਰ ਪਾਇਆ।

ਇਹ ਉਹ ਸਮਾਂ ਸੀ, ਜਦੋਂ ਹਿੰਦੂਆਂ ਦੀ ਪਰਾਧੀਨਤਾ ਤੇ ਮੁਸਲਮਾਨਾਂ ਦੀ ਹਕੂਮਤ ਲਗਭਗ ਮੁਕੰਮਲ ਹੋ ਗਈਆਂ ਸਨ। ਹਕੂਮਤ ਤੇ ਪਰਾਧੀਨਤਾ ਨਿਰੇ ਸਮਕਾਲੀ ਹੀ ਨਹੀਂ, ਸਗੋਂ ਇਨ੍ਹਾਂ ਦੋਹਾਂ ਦਾ ਸਿੱਟਾ ਵੀ ਇੱਕੋ ਹੀ ਹੁੰਦਾ ਹੈ। ਜੇ ਪਰਾਧੀਨਤਾ ਨੇ ਹਿੰਦੂਆਂ ਨੂੰ ਗਿਰਾਵਟ ਦੇ ਟੋਏ ਵਿਚ ਸੁੱਟ ਪਾਇਆ ਸੀ ਤਾਂ ਹਕੂਮਤ ਨੇ ਮੁਸਲਮਾਨ ਹਾਕਮ ਜਮਾਤ ਨੂੰ ਅਭਿਮਾਨ ਦੀ ਸਿਖਰ ਉਤੇ ਚੁੱਕ ਕੇ ਏਸੇ ਹੀ ਟੋਏ ਵਿਚ ਧੱਕਾ ਦੇ ਦਿਤਾ ਸੀ। ਰਾਜਾ ਪਰਜਾ ਦੋਵੇਂ ਇਕੋ ਟੋਏ ਦੇ ਹਨੇਰੇ ਵਿਚ ਗੁੱਥਮ-ਗੁੱਥਾ ਸਨ।

ਵਿਸ਼ਵਾਸ ਦੀ ਜ਼ਬਾਨ ਵਿਚ ਆਖਿਆ ਜਾਂਦਾ ਹੈ ਕਿ ਜਦੋਂ ਬੇਨਿਆਈ ਤੇ ਜ਼ੁਲਮ ਦੀ ਅੱਤ ਹੋ ਜਾਂਦੀ ਹੈ, ਓਦੋਂ ਅਕਾਲ-ਪੁਰਖ ਕੋਈ ਅਵਤਾਰ ਭੇਜਦਾ ਹੈ, ਪਰ ਸਾਇੰਸ ਦੀ ਜ਼ਬਾਨ ਵਿਚ ਆਖਿਆ ਜਾਂਦਾ ਹੈ ਕਿ ਹਰ ਕਰਮ ਦਾ ਪ੍ਰਤਿਕਰਮ ਹੁੰਦਾ ਹੈ, ਪਰ ਧੁੱਪ ਪਰਛਾਵੇਂ ਪੈਦਾ ਕਰਦੀ ਹੈ, ਤੇ ਹਰ ਰ੍ਹਾਤ ਦੇ

ਕਦਮਾਂ ਪਿਛੇ ਪ੍ਰਕਾਤ ਹੁੰਦੀ ਹੈ।

ਓਸ ਸਮੇਂ ਦੀ ਰਾਤ ਗੁਰੂ ਨਾਨਕ ਸਾਹਿਬ ਦੇ ਆਪਣੇ ਸ਼ਬਦਾਂ ਵਿਚ ਘੋਰ ਕਾਲੀ ਸੀ :

ਕਲ ਕਾਤੀ ਰਾਜੇ ਕਸਾਈ ਧਰਮ ਪੰਖ ਕਰਿ ਉਡਰਿਆ ॥
ਕੂੜ ਅਮਾਵਸ ਸਚੁ ਚੰਦਰਮਾ ਦੀਸੈ ਨਾਹੀ ਕਹਿ ਚੜਿਆ ॥

ਏਸ ਲਈ ਇਸ ਦੇ ਉਤੇ ਚੜ੍ਹਨ ਵਾਲਾ ਸੂਰਜ ਗੁਰੂ ਨਾਨਕ ਵੀ ਡਾਢੇ ਤੇਜ ਵਾਲਾ ਸੀ।

ਦੁਨੀਆਂ ਦੇ ਇਤਿਹਾਸ ਵਿਚ ਗੁਰੂ ਨਾਨਕ ਸਾਹਿਬ ਉਹ ਟਾਵੇਂ ਮਹਾਂ-ਪੁਰਖ ਹਨ, ਜਿਨ੍ਹਾਂ ਨੂੰ ਟਾਕਰੇ ਦੀਆਂ ਕੌਮਾਂ ਨੇ ਆਪਣਾ ਆਖਿਆ। ਅੱਜ ਤਕ ਮੁਸਲਮਾਨ ਗੁਰੂ ਜੀ ਨੂੰ ਆਪਣਾ ਸਾਬਤ ਕਰਨ ਲਈ ਚਰਚਾ ਕਰਦੇ ਹਨ। ਇਹਦਾ ਕਾਰਨ ਇਹ ਹੈ ਕਿ ਗੁਰੂ ਨਾਨਕ ਨੂੰ ਸਾਰੇ ਮਨੁੱਖ ਇਕੋ ਜਿਹੇ ਦਿਸਦੇ ਸਨ। ਉਨ੍ਹਾਂ ਨੂੰ ਨਾ ਦੇਸ, ਕੌਮ, ਧਰਮ ਦਾ ਤੇ ਨਾ ਕੋਈ ਹੋਰ ਨਿਖੇੜਾ ਦਿਸਦਾ ਸੀ। ਜਿਸ ਸਚਾਈ ਉਤੇ ਦੁਨੀਆਂ ਦੇ ਵਿਚਾਰਵਾਨ ਅਜ ਪਹੁੰਚੇ ਹਨ ਕਿ, ਮਨੁੱਖ ਜਾਤੀ ਦੀਆਂ ਵੰਡੀਆਂ ਕੋਈ ਨਹੀਂ, ਇਹ ਸਾਰੀ ਦੁਨੀਆਂ ਇੱਕੋ ਲੜੀ ਵਿਚ ਪ੍ਰੋਤੀ ਹੈ, ਏਸ ਸਾਰੀ ਦਾ ਇਕੋ ਮਨੋਰਥ ਹੈ, ਤੇ ਇਕ ਮਣਕੇ ਦਾ ਹਿਰਖ ਸੋਗ ਵਾਸਤਵ ਵਿਚ ਸਾਰੀ ਲੜੀ ਦਾ ਸਾਂਝਾ ਹੁੰਦਾ ਹੈ — ਇਹ ਸਚਾਈ ਗੁਰੂ ਜੀ ਉਤੇ ਪ੍ਰਗਟ ਹੋ ਗਈ ਸੀ। ਉਹ ਜਦੋਂ ਲਾਲੋ ਤਰਖਾਣ ਦੇ ਪ੍ਰਾਹੁਣੇ ਸਨ, ਓਦੋਂ ਮਲਿਕ ਭਾਗੋ ਦੇ ਆਦਮੀ ਨੇ ਆ ਕੇ ਆਖਿਆ ਸੀ ਕਿ ਮਲਿਕ ਨੇ ਆਪਣੇ ਯੱਗ ਉਤੇ ਚੌਹਾਂ ਵਰਣਾਂ ਦੇ ਆਦਮੀਆਂ ਨੂੰ ਬੁਲਾਇਆ ਹੈ, ਪਰ ਗੁਰੂ ਜੀ ਨੇ ਉੱਤਰ ਦਿੱਤਾ ਸੀ ਕਿ ਉਹ ਤਾਂ ਚੌਹਾਂ ਵਿਚੋਂ ਕਿਸੇ ਵਰਣ ਦੇ ਵੀ ਨਹੀਂ ਹਨ। ਬਾਬਾ ਜੀ ਦਾ ਭਾਵ ਸੀ ਕਿ ਉਹ ਸਿਵਾਏ ਮਨੁੱਖ ਹੋਣ ਦੇ ਹੋਰ ਕੁਝ ਵੀ ਆਖਿਆ ਜਾਣਾ ਨਹੀਂ ਸਨ ਚਾਹੁੰਦੇ।

ਬਾਬਾ ਜੀ ਮੁਸਲਮਾਨਾਂ ਨੂੰ ਓਨਾ ਹੀ ਆਦਰ ਦੇਂਦੇ ਸਨ ਜਿੰਨਾ ਹਿੰਦੂਆਂ ਨੂੰ, ਤੇ ਹਿੰਦੂਆਂ ਦੇ ਔਗੁਣ ਉਸੇ ਬੇ-ਲਿਹਾਜ਼ੀ ਨਾਲ ਦਸਦੇ ਸਨ ਜਿਸ ਨਾਲ ਮੁਸਲਮਾਨਾਂ ਦੇ। ਸਰਬਤ ਦਾ ਭਲਾ ਚਿਤਵਦੇ ਸਨ, ਪਸ਼ ਪੰਖੀ ਸਭ ਨੂੰ ਪਿਆਰਦੇ ਸਨ।

ਵੱਡੀ ਆਤਮਾ ਦੀ ਵੱਡੀ ਨਿਸ਼ਾਨੀ ਇਹ ਹੁੰਦੀ ਹੈ ਕਿ ਉਹ ਹਰ ਕਿਸਮ

ਦੇ ਭਰਮਾਂ ਵਹਿਮਾਂ ਤੋਂ ਰਹਿਤ ਹੋਵੇ, ਤੇ ਚੰਗੇ ਮੰਦੇ, ਇਸਤ੍ਰੀ ਪੁਰਖ, ਪਸ਼ੂ, ਪੰਖੀ, ਸਭ ਨੂੰ ਇਕੋ ਰਚਨਾ ਸਮਝ ਕੇ ਪਿਆਰ ਕਰੇ, ਤੇ ਕਦੇ ਵੀ ਤਅੱਸਬ ਜਾਂ ਕ੍ਰੋਧ ਵਿਚ ਨਾ ਆਵੇ। ਇਹ ਨਿਸ਼ਾਨੀ ਗੁਰੂ ਨਾਨਕ ਵਿਚ ਬੜੀ ਵਿਸ਼ੇਸ਼ ਦਿਸਦੀ ਹੈ।

ਗੁਰੂ ਨਾਨਕ ਦੇਵ ਅਜਿਹੇ ਮਹਾਂ-ਪੁਰਖ ਹਨ, ਜਿਨ੍ਹਾਂ ਦੀ ਮਹੱਤਤਾ ਦਾ ਠੀਕ ਅਨੁਮਾਨ ਲਾਣ ਲਈ ਵਿਸ਼ਵਾਸ ਦੀ ਮੁਥਾਜੀ ਨਹੀਂ ਹੁੰਦੀ। ਪੱਛਮ ਦਾ ਪੜਚੋਲੀ ਸੁਭਾਉ ਵੀ ਉਹਨਾਂ ਦੀ ਬਜ਼ੁਰਗੀ ਨੂੰ ਮੰਨ ਲੈਂਦਾ ਹੈ। ਜੇ ਗੁਰੂ ਨਾਨਕ ਸਾਹਿਬ ਨੂੰ ਬਾਹਰਲੀ ਦੁਨੀਆਂ ਨੇ ਪੂਰੀ ਤਰ੍ਹਾਂ ਨਹੀਂ ਜਾਣਿਆ ਤਾਂ ਸਾਡੀ ਆਪਣੀ ਊਣਤਾਈ ਹੈ, ਕਿਉਂਕਿ ਅਸੀਂ ਐਸੇ ਸਾਂਝੇ ਸੂਰਜ ਨੂੰ ਆਪਣੇ ਦਾਗੀ ਤੇ ਬਦਰੰਗ ਸ਼ੀਸ਼ੇ ਵਿਚੋਂ ਵੇਖ ਕੇ ਕਥਨ ਕਰਦੇ ਰਹੇ ਹਾਂ। ਅਜਿਹੀਆਂ ਸਾਖੀਆਂ ਤੇ ਕਰਾਮਾਤਾਂ ਅਸਾਂ ਗੁਰੂ ਸਾਹਿਬ ਦੇ ਨਾਲ ਜੋੜ ਦਿਤੀਆਂ ਹਨ, ਜਿਨ੍ਹਾਂ ਦੀ ਬਾਬਤ ਸਿਖ ਇਤਿਹਾਸ ਨੂੰ ਅੰਗਰੇਜ਼ੀ ਵਿਚ ਲਿਖਣ ਵਾਲੇ ਮਿਸਟਰ ਮੈਕਾਲਿਫ਼ ਦੀ ਰਾਏ ਹੈ :

"ਗੁਰੂ ਸਾਹਿਬਾਨ ਦੀਆਂ ਜਿਹੜੀਆਂ ਜੀਵਨੀਆਂ ਤੇ ਸਾਖੀਆਂ ਆਮ ਪ੍ਰਚਲਤ ਹਨ, ਉਹਨਾਂ ਵਿਚ ਬੜੇ ਥਾਈਂ ਮੈਨੂੰ ਬੱਚਿਆਂ ਵਰਗੀਆਂ, ਆਪਾ-ਵਿਰੋਧੀ ਤੇ ਘਿਨੌਣੀਆਂ ਗੱਲਾਂ ਲੱਭੀਆਂ ਹਨ।"

ਜਦੋਂ ਮੈਂ ਅਮਰੀਕਾ ਦੀ 'ਪ੍ਰੀਤ-ਲੜੀ' ਬਰਾਦਰੀ ਵਿਚ ਗੁਰੂ ਨਾਨਕ ਸਾਹਿਬ ਦੀ ਬਾਣੀ ਦੇ ਅਰਥ ਕਰ ਕੇ ਸੁਣਾਇਆ ਕਰਦਾ ਸਾਂ, ਤਾਂ ਮੇਰੇ ਸਰੋਤੇ ਇਕ ਵਾਰੀ ਇਕ ਜ਼ਬਾਨ ਹੋ ਕੇ ਬੋਲ ਪਏ ਸਨ ਕਿ ਜੇ ਸਿੱਖੀ ਇਹ ਹੈ, ਤਾਂ ਤੇ ਅਸੀਂ ਸਾਰੇ ਬਿਲਕੁਲ ਸਿਖ ਹੀ ਹਾਂ। ਉਹਨਾਂ ਦਾ ਖ਼ਿਆਲ ਹਿੰਦੁਸਤਾਨ ਦੇ ਧਰਮਾਂ ਸੰਬੰਧੀ ਇਹ ਸੀ, ਕਿ ਲੋਕ ਮੰਦਰਾਂ ਵਿਚ ਬੁਤਾਂ ਦੇ ਸਾਹਮਣੇ ਆਸਣ ਲਾ ਕੇ ਬਹਿੰਦੇ ਹਨ, ਸੁਗੰਧੀਆਂ ਬਾਲਦੇ ਹਨ, ਘੰਟੇ ਵਜਾਂਦੇ ਹਨ, ਨੀਚਾਂ ਨਾਲ ਛੋਂਹਦੇ ਨਹੀਂ, ਅਨਮਤੀਆਂ ਤੇ ਪ੍ਰਦੇਸੀਆਂ ਨੂੰ ਮਲੇਛ ਆਖਦੇ ਹਨ, ਪ੍ਰਾਲਭਦ ਦੇ ਜਾਲ ਵਿਚ ਜਕੜੇ ਹੋਏ ਹਨ, ਨਰਕ ਦੇ ਡਰੋਂ ਸਹਿਮੇ ਤੇ ਸੁਰਗ ਦੀ ਆਸੇ ਜੀਉਂਦੇ ਹਨ; ਅੱਗ-ਪਾਣੀ, ਬੋਹੜ-ਪਿੱਪਲ, ਬਾਂਦਰ-ਸੱਪ ਦੀ ਪੂਜਾ ਕਰਦੇ ਹਨ।

ਉਹ ਸੁਣ ਕੇ ਹੈਰਾਨ ਹੁੰਦੇ ਸਨ, ਕਿ ਗੁਰੂ ਨਾਨਕ ਸਾਹਿਬ ਨੇ ਛੋਟੀ ਉਮਰ ਵਿਚ ਜਨੇਊ ਦੀ ਰਸਮ ਤੋਂ ਇਨਕਾਰ ਕਰਦਿਆਂ ਹੋਇਆਂ ਆਖਿਆ ਸੀ :

ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤੁ ਵਟ।
ਇਹ ਜਨੇਊ ਜੀਅ ਕਾ ਹਈ ਤ ਪਾਂਡੇ ਘਤ।

ਤੇ ਉਨ੍ਹਾਂ ਤੀਰਥ ਯਾਤਰਾ ਦਾ ਬੜਾ ਮਹਿੰਗਾ ਵਹਿਮ ਤੋੜ ਕੇ ਆਪਣੀ ਕਿਰਤ ਵਿਚੋਂ ਰੱਬ ਲੱਭਣ ਦਾ ਉਪਦੇਸ਼ ਕੀਤਾ ਸੀ, ਭੇਖਾਂ ਦਾ ਖੰਡਨ, ਤੇ ਨਬੀ, ਅਵਤਾਰਾਂ, ਰਸੂਲਾਂ ਕੋਲੋਂ ਮਨੁੱਖ ਨੂੰ ਖ਼ੁਦ-ਮੁਖ਼ਤਿਆਰ ਕੀਤਾ ਸੀ :

ਅਵਲਿ ਨਾਉਂ ਖੁਦਾਇ ਦਾ ਦਰ ਦਰਵਾਨ ਰਸੂਲ।
ਸੇਖਾ ਨੀਅਤਿ ਰਾਸਿ ਕਰ ਤਾ ਦਰਗਹਿ ਪਵਹਿ ਕਬੂਲ।
ਐਸਾ ਦੀਆ ਏਕ ਖੁਦਾਇ।
ਜਿਸਕਾ ਦੀਆ ਸਭ ਕੋ ਖਾਇ।
ਬੰਦੇ ਕੀ ਜੋ ਲੇਵੇ ਓਟ। ਦੀਨ ਦੁਨੀ ਮੇਂ ਤਕਾਓ ਤੋਟ।
ਕਾਹੇ ਪਟੋਲਾ ਪਾੜਤੀ ਕੰਬਲੀ ਪਹਿਰੇ ਕਾਇ।
ਘਰ ਹੀ ਬੈਠੇ ਸਹੁ ਮਿਲੇ ਜੇ ਨੀਅਤਿ ਰਾਸਿ ਕਰੇਇ।

ਤੇ ਨਮਾਜ਼ਾਂ (ਨੀਯਤ ਵਕਤ ਉਤੇ ਪ੍ਰਾਰਥਨਾਵਾਂ ਕਰਨਾ) ਦੀ ਬਾਬਤ ਆਖਿਆ :

ਪੰਜ ਨਿਵਾਜਾਂ ਵਖਤ ਪੰਜ ਪੰਜਾਂ ਪੰਜੇ ਨਾਉਂ।
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ।
ਚਉਥੀ ਨੀਅਤਿ ਰਾਸਿ ਮਨੁ ਪੰਜਵੀਂ ਸਿਫਤਿ ਸੁਨਾਇ।

ਮੇਰੇ ਪੱਛਮੀ ਮਿੱਤਰਾਂ ਦੀ ਦਿਲਚਸਪੀ ਏਨੀ ਵਧ ਗਈ ਕਿ ਉਹ ਮੇਰੇ ਕੋਲੋਂ ਗੁਰੂ ਸਾਹਿਬ ਦੇ ਹਰ ਵਿਸ਼ੇ ਉਤੇ ਖ਼ਿਆਲ ਪੁਛਿਆ ਕਰਦੇ ਸਨ, ਤੇ ਹੈਰਾਨ ਹੁੰਦੇ ਸਨ, ਕਿ ਗੁਰੂ ਸਾਹਿਬ ਦੇ ਕਥਨ ਕਿਸੇ ਪੁਰਾਤਨ ਧਾਰਮਿਕ ਆਗੂ ਦੀ ਥਾਂ ਪੱਛਮੀ ਸੁਤੰਤਰ-ਵਿਚਾਰ ਵਾਲੇ ਵਿਦਵਾਨ ਸਮਾਜਕ ਆਗੂ ਦੇ ਜਾਪਦੇ ਸਨ।

ਜਿਨ੍ਹਾਂ ਕਿਰਤੀ ਕਾਮਿਆਂ ਨੂੰ ਪਾਦਰੀ ਪ੍ਰੋਹਤ ਗਿਰਜੇ ਮੰਦਰਾਂ ਦੀ ਮਹਾਨਤਾ ਦਸ ਦਸ ਕੇ ਬਹਿਸ਼ਤ-ਦੋਜ਼ਖ਼ ਦੇ ਭਰਮਾਂ ਨਾਲ ਢਾਈ ਰਖਦੇ ਹਨ, ਉਹਨਾਂ ਨੂੰ ਗੁਰੂ ਸਾਹਿਬ ਤਸੱਲੀ ਦੇ ਕੇ ਆਖਦੇ ਹਨ :

ਅਮਲੁ ਕਰ ਧਰਤੀ ਬੀਜ ਸ਼ਬਦੋ
ਕਰਿ ਸਚ ਕੀ ਆਬ ਨਿਤ ਦੇਹਿ ਪਾਣੀ।
ਹੋਇ ਕਿਰਸਾਣ ਈਮਾਨ ਜੰਮਾਇ ਲੈ
ਭਿਸਤ ਦੋਜ਼ਕ ਮੂੜੇ ਏਵ ਜਾਣੀ।
ਮਤਿ ਜਾਣ ਸਹਿ ਗਲੀ ਪਾਇਆ।

ਜਿਥੇ ਕੋਈ ਰੱਬ ਦਾ ਇਕਲੌਤਾ ਪੁੱਤਰ, ਕੋਈ ਅੰਤਮ ਰਸੂਲ, ਕੋਈ ਮਹਾਂ ਅਵਤਾਰ ਬਣ ਕੇ ਮਨੁਖਾਂ ਦੇ ਸਿਰ ਨਿਵਾਂਦਾ ਹੈ, ਓਥੇ ਗੁਰੂ ਨਾਨਕ ਸਾਹਿਬ ਏਸ ਤਰ੍ਹਾਂ ਕਹਿ ਕੇ ਸਾਰਾ ਭੁਲੇਖਾ ਲਾਹ ਦੇਂਦੇ ਹਨ :

ਜਿਤ ਦਰ ਲਖ ਮੁਹੰਮਦਾ, ਲਖ ਬ੍ਰਹਮੇ ਬਿਸ਼ਨ ਮਹੇਸ਼।
ਲਖ ਲਖ ਰਾਮ ਵਡੀਰੀਅਹਿ, ਲਖ ਰਾਹੀ ਲਖ ਵੇਸ।

ਤੇ ਆਪਣੀ ਬਾਬਤ ਬੜੇ ਨਿਰਮਾਣ ਸ਼ਬਦਾਂ ਵਿਚ ਆਖਦੇ ਹਨ :

ਕੋਈ ਆਖੇ ਭੂਤਨਾ ਕੋ ਕਹੇ ਬੇਤਾਲਾ।
ਕੋਈ ਆਖੇ ਆਦਮੀ ਨਾਨਕ ਵੇਚਾਰਾ।

ਜਿਥੇ ਸਾਰੇ ਧਰਮ ਵੱਡੇ ਵੱਡੇ ਮੰਦਰਾਂ ਵਿਚ ਮਹੰਤਾਂ ਦੀ ਸ਼ਰਨ ਜਾ ਕੇ, ਭੇਟਾ ਦੇ ਕੇ, ਸੁਖਣਾ ਦੇਣ ਦੀ ਪ੍ਰੇਰਨਾ ਕਰਦੇ ਹਨ, ਓਥੇ ਗੁਰੂ ਸਾਹਿਬ ਕੰਮਾਂ ਵਿਚ ਰੁੱਝੇ ਜੱਟ ਨੂੰ ਤਸੱਲੀ ਦੇਂਦੇ ਹਨ :

ਬਲਦ ਮਸਾਇਕ ਹਾਲੀ ਸੇਖ।
ਧਰਮ ਕਤੇਬ ਵੂੜੀ ਲੇਖ।
ਚੋਟੀ ਕਾ ਪਰਸੇਉ ਅਤੀ ਜਾਇ।
ਤਾਂ ਕਾ ਖਟਿਆ ਸਭ ਕੋ ਖਾਇ।
ਘਾਲ ਖਾਇ ਕਿਛ ਹਥੋ ਦੇਇ।
ਨਾਨਕ ਰਾਹ ਪਛਾਣੇ ਸੇਇ।

ਜਿਥੇ ਹੋਰ ਧਰਮ ਸੁੰਨਤ, ਰੋਜ਼ਾ, ਮੰਤ੍ਰ, ਮਾਲਾ, ਕਥਾ-ਵਾਰਤਾ, ਹੱਜ,

ਤੀਰਥ ਨੂੰ ਮੁੱਕਤੀ ਦੇ ਸਾਧਨ ਦਸਦੇ ਹਨ, ਉਥੇ ਗੁਰੂ ਨਾਨਕ ਸਾਹਿਬ ਇਕ ਸਾਦਾ ਜਿਹਾ ਉਪਦੇਸ਼ ਦੇਂਦੇ ਹਨ :—

ਮਿਹਰ ਮਸੀਤ ਸਿਦਕ ਮੁਸੱਲਾ ਹਕ ਹਲਾਲ ਕੁਰਾਣੁ ।
ਸਰਮ ਸੁੰਨਤਿ ਸੀਲ ਰੋਜਾ ਹੋਹੁ ਮੁਸਲਮਾਣੁ ।
ਕਰਣੀ ਕਾਬਾ ਸਚ ਪੀਰ ਕਲਮਾ ਕਰਮ ਨਿਵਾਜ ।
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ।
ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ।

ਜਿਥੇ ਲੋਕ ਹਰ ਭਾਂਤ ਦੇ ਸਾਧੂਆਂ, ਦਰਵੇਸ਼ਾਂ, ਸੁਾਮੀਆਂ ਨੂੰ ਮੱਥੇ ਟੇਕਦੇ ਤੇ ਉਹਨਾਂ ਕੋਲੋਂ ਮੁੱਕਤੀ ਮੰਗਦੇ ਹਨ, ਓਥੇ ਗੁਰੂ ਸਾਹਿਬ ਦਰਵੇਸ਼ ਦੀਆਂ ਸਿਫ਼ਤਾਂ ਞਿਉਂ ਦਸਦੇ ਹਨ :

ਜੀਵਤ ਮਰੇ ਜਾਗਤ ਫੁਨਿ ਸੋਵੇ ਜਾਣਤ ਆਪ ਮੁਸਾਵੇ ।
ਸਫਨ ਸਫਾ ਹੋਇ ਮਿਲੇ ਖਾਲਕ ਕਉ ਤਉ ਦਰਵੇਸ਼ ਕਹਾਵੇ ।
ਤੇਰਾ ਜਨ ਹੈ ਕੋ ਐਸਾ ਦਿਲਿ ਦਰਵੇਸ਼ ।
ਸ਼ਾਦੀ ਗਮੀ ਤਮਕ ਨਹੀਂ ਗੁਸਾ ਖੁਦੀ ਹਿਰਸ ਨਹੀਂ ਏਸਿ ।
ਰਹਾਉ ।। ਕੰਚਨ ਖਾਕ ਬਰਾਬਰ ਦੇਖੇ ਹਕ ਹਲਾਲ ਪਛਾਣੇ ।
ਆਈ ਤਲਬ ਸਾਹਿਬ ਕੀ ਮਾਨੇ ਅਵਰ ਤਲਬ ਨਾ ਜਾਨੇ ।
ਗਗਨ ਮੰਡਲ ਮਹਿ ਆਸਨ ਬੈਠੇ ਅਨਹਦ ਨਾਦ ਵਜਾਵੇ ।
ਕਹੁ ਨਾਨਕ ਸਾਧੂ ਕੀ ਮਹਿਮਾ ਬੇਦ ਕੁਰਾਣ ਨਾ ਪਾਵੇ ।

ਜਿਥੇ ਹੋਰ ਆਗੂ ਰੱਬ ਨੂੰ ਦੇਖ ਆਉਣ ਤੇ ਮਨੁਖ ਨੂੰ ਰੱਬ ਦੀ ਬਾਬਤ ਅੰਤਮ ਸ਼ਬਦ ਆਖ ਸੁਣਾਨ ਦਾ ਦਾਅਵਾ ਕਰਦੇ ਹਨ, ਉਥੇ ਗੁਰੂ ਸਾਹਿਬ ਨਿਰਮਾਣਤਾ ਨਾਲ ਆਪਣਾ ਅਨੁਭਵ ਇਉਂ ਦਸਦੇ ਹਨ :

ਤੂੰ ਦਰਿਆਉ ਦਾਨਾ ਬੀਨਾ ਮੈ ਮਛਲੀ ਕੈਸੇ ਅੰਤ ਲਹਾਂ ।
ਜਹ ਜਹ ਦੇਖਾ ਤਹ ਤਹ ਤੂੰ ਹੈ ਤੁਝ ਤੇ ਨਿਕਸੀ ਫੂਟ ਮਰਾਂ ।

ਇਹੋ ਜਿਹੇ ਸਰਬ-ਸੰਸਾਰ ਲਈ ਸਾਂਝੇ ਉਪਦੇਸ਼ਾਂ ਦਾ ਅਰਥ ਸੁਣ ਕੇ ਵੱਡੇ ਵੱਡੇ ਡਾਕਟਰ ਤੇ ਫ਼ਿਲਾਸਫ਼ਰ ਮੈਨੂੰ ਕਹਿੰਦੇ ਸਨ, ਕਿ ਬਾਬਾ ਜੀ ਦੀ ਫ਼ਿਲਾਸਫ਼ੀ ਐਡੀ ਸਰਲ, ਭਰਮਾਂ ਤੋਂ ਖ਼ਾਲੀ ਤੇ ਨਵੀਨ ਹੈ ਕਿ ਅਸੀਂ ਬਾਬਾ ਜੀ ਨੂੰ ਸ਼ਰੱਈ ਧਰਮ ਤੇ ਸ਼ਰਮਾਏਦਾਰਾਂ ਦੇ ਵਿਰੁਧ ਵੀਹਵੀਂ ਸਦੀ ਦੀ ਬਗ਼ਾਵਤ ਦਾ ਆਗੂ ਥਾਪ ਸਕਦੇ ਹਾਂ। ਉਨ੍ਹਾਂ ਦਾ ਭਾਵ ਸੀ ਕਿ ਬਾਬਾ ਜੀ ਸਾਢੇ ਚਾਰ ਸੌ ਵਰ੍ਹੇ ਪਹਿਲਾਂ ਉਹ ਗੱਲਾਂ ਆਖ ਗਏ ਹਨ, ਜਿਨ੍ਹਾਂ ਨੂੰ ਦੁਨੀਆਂ ਦਾ ਸਭ ਤੋਂ ਅਗੇ ਤੁਰਦਾ ਭਾਗ ਅੱਜ ਮਹਿਸੂਸ ਕਰ ਰਿਹਾ ਹੈ।

ਸੱਚ ਮੁਚ ਜੇ ਅਸੀਂ ਗੁਰੂ ਸਾਹਿਬ ਦੇ ਉਪਦੇਸ਼ਾਂ ਉਤੇ ਅਮਲ ਕਰਦੇ ਤਾਂ ਹਿੰਦੁਸਤਾਨ ਵਿਚ ਉਨਤੀ ਦੀ ਸੜਕ ਉਤੇ ਸਿਖ ਸਾਰਿਆਂ ਨਾਲੋਂ ਅਗੇ ਵੇਖੇ ਜਾਂਦੇ। ਹਿੰਦੁਸਤਾਨ ਦੀ ਆਤਮਾ ਭਰਮਾਂ ਵਿਚ ਬੱਧੀ ਪਈ ਸੀ, ਗੁਰੂ ਨਾਨਕ ਸਾਹਿਬ ਨੇ ਆਜ਼ਾਦ ਕਰਨ ਦਾ ਜਤਨ ਕੀਤਾ ਸੀ, ਪਰ ਅਸੀਂ ਮੁੜ ਪੁਰਾਣੀਆਂ ਜ਼ੰਜੀਰਾਂ ਆਪਣੇ ਦੁਆਲੇ ਵਲ੍ਹੇਟ ਰਹੇ ਹਾਂ। ਗੁਰੂ ਸਾਹਿਬ ਨੇ ਹੋਰਨਾਂ ਦੇ ਤੀਰਥ, ਨਮਾਜ਼ਾਂ, ਪਾਂਧੇ, ਮੁੱਲਾਂ, ਸੁਖਾਂ, ਸ਼ਰੀਣੀਆਂ, ਭੇਖਾਂ, ਚਿੰਨ੍ਹਾਂ ਦੇ ਮਸਲਿਆਂ ਵਿਚ ਫਸ ਕੇ ਗੰਦੇ ਮਜ਼ਬ ਦੇ ਵਿਰੁਧ ਏਸ ਲਈ ਆਵਾਜ਼ ਤਾਂ ਨਹੀਂ ਸੀ ਉਠਾਈ ਕਿ ਉਹ ਆਪ ਉਸੇ ਤਰ੍ਹਾਂ ਦਾ ਇਕ ਮਜ਼ਬ ਜੋੜ ਲੈਣਾ ਚਾਹੁੰਦੇ ਸਨ। ਬੇਲਾਗ ਵਿਚਾਰਵਾਨਾਂ ਨੂੰ ਅਜ ਦੇ ਸਿਖ ਧਰਮ ਤੇ ਉਨ੍ਹਾਂ ਧਰਮਾਂ ਵਿਚ, ਜਿਨ੍ਹਾਂ ਕੋਲੋਂ ਬਾਬਾ ਜੀ ਨੇ ਸਾਡੀ ਜਾਨ ਛੁਡਵਾਈ ਸੀ, ਕੋਈ ਫ਼ਰਕ ਨਹੀਂ ਦਿਸਦਾ। ਉਹੀ ਪੁਰਾਣੀਆਂ ਪੂਰਨਮਾਸ਼ੀਆਂ, ਉਹੀ ਅਸ਼ਨਾਨ, ਉਹੀ ਯਾਤਰਾ, ਉਹੀ ਸੁਖਣਾ, ਉਹੀ ਪ੍ਰਸ਼ਾਦ, ਉਹੀ ਮੱਥੇ, ਉਹੀ ਭਗਵਾਨ ਨੂੰ ਭੋਗ, ਉਹੀ ਬੁੱਤ-ਪ੍ਰਸਤੀ, ਉਹੀ ਪਾਂਧੇ ਭਾਈ, ਉਹੀ ਚਿੰਨ੍ਹ, ਉਹੀ ਮੰਤਰ ਤੇ ਮਸਲ੍ਹੇ ਇਕ ਇਕ ਕਰ ਕੇ ਸਾਡੇ ਧਰਮ ਦਾ ਆਕਾਰ ਬਣ ਗਏ ਹਨ, ਤੇ ਜਿਹੜਾ ਕੋਈ ਗੁਰੂ ਨਾਨਕ ਦੀ ਬਾਣੀ ਨੂੰ ਵਿਚਾਰ ਕੇ ਇਨ੍ਹਾਂ ਕੁਰੀਤੀਆਂ ਦੇ ਵਿਰੁਧ ਆਵਾਜ਼ ਉਠਾਂਦਾ ਹੈ, ਉਸ ਨੂੰ ਪੱਛਮੀ ਸਾਹਿਤ ਦਾ ਸ਼ੁਦਾਈ ਤੇ ਨਾਸਤਕ ਆਖ ਕੇ ਭੰਡਿਆ ਜਾਂਦਾ ਹੈ।

ਵਹਿਮ ਨੂੰ ਖੇਰੂ-ਖੇਰੂ ਕਰਨ ਵਾਲੇ ਤੇ ਹਰ ਭਾਂਤ ਦੇ ਪੋਲ-ਦੰਭ ਨੂੰ ਬੇ-ਲਿਹਾਜ਼ੀ ਨਾਲ ਨੰਗਿਆਂ ਕਰਨ ਵਾਲੇ ਜਗਤ-ਗੁਰੂ ਦਾ ਚੇਤਾ ਕਰਦਿਆਂ ਹੀ ਮੇਰਾ ਦਿਲ ਕਿਸੇ ਸੁਨੇਹੇ ਨਾਲ ਡੁਲ੍ਹਣ ਲਗ ਪੈਂਦਾ ਹੈ। ਪਰ ਮੇਰੇ ਵੀਰ ਮੇਰੀ ਗੱਲ ਸੁਣਨ ਤੋਂ ਪਹਿਲਾਂ ਕੋਈ ਧਾਰਮਿਕ ਗਰੰਟੀ ਮੰਗਦੇ ਹਨ। ਸੋ ਮੈਂ ਨਿਧਿਰਿਆਂ ਦੀ ਧਿਰ ਬਾਬੇ ਨਾਨਕ ਦੇ ਸ੍ਰੀ ਮੁਖ-ਵਾਕ ਦੀ ਓਟ ਲੈ ਕੇ ਆਪਣਾ

ਦਿਲ ਪੇਸ਼ ਕਰਦਾ ਹਾਂ, ਤੇ ਆਪਣੇ ਸਰਲ-ਦਿਲ ਤੇ ਕਾਮੇ ਵੀਰਾਂ ਦਾ ਧਿਆਨ ਬਾਬਾ ਜੀ ਦੀ ਬੰਧਨ-ਤੋੜ ਸ਼ਖ਼ਸੀਅਤ ਵਲ ਕਰਾਣਾ ਚਾਹੁੰਦਾ ਹਾਂ।

ਬਾਬਾ ਜੀ ਉਦੋਂ ਪ੍ਰਗਟ ਹੋਏ, ਜਦੋਂ ਹਿੰਦੂ ਪੰਡਤਾਂ, ਤੇ ਮੁਸਲਮਾਨ ਮੁਲਾਣਿਆਂ ਨੇ ਧਰਮ ਦੇ ਨਾਂ ਹੇਠਾਂ ਅਜਿਹਾ ਸੰਘਣਾ ਤਾਣਾ ਤਣ ਰੱਖਿਆ ਸੀ ਕਿ ਰੱਬ ਨੂੰ ਵੇਖ ਸਕਣਾ ਕੀ, ਮਨੁੱਖ ਆਪਣੇ ਆਪ ਨੂੰ ਹੀ ਭੁੱਲ ਗਿਆ ਸੀ। ਬਾਬਾ ਜੀ ਨੇ ਓਸ ਵੇਲੇ ਦੀ ਦੁਨੀਆਂ ਦੇ ਇਕ ਸਿਰੇ ਤੋਂ ਤੁਰ ਕੇ ਦੂਜੇ ਸਿਰੇ ਤਕ ਮਨੁੱਖ ਨੂੰ ਦਸਿਆ ਕਿ ਧਰਮ ਕੋਈ ਪੇਚਵੀਂ ਜਿਹੀ ਗੁੰਝਲ ਨਹੀਂ, ਬੜਾ ਸੌਖਾ ਪਿਓ-ਪੁਤ ਦਾ ਰਿਸ਼ਤਾ ਹੈ। ਪੁਤ ਜਦੋਂ ਚਾਹੇ ਬਿਨਾਂ ਸਿਫ਼ਾਰਸ਼ੋਂ ਪਿਓ ਕੋਲ ਪਹੁੰਚ ਸਕਦਾ ਹੈ। ਬਾਬਾ ਜੀ ਨੇ ਆਖਿਆ ਕਿ ਤੁਸੀਂ ਆਪਣਾ ਕੰਮ "ਨੀਅਤਿ ਰਾਸਿ" ਨਾਲ ਕਰੀ ਜਾਓ, ਕਿਸੇ ਨਰਕ ਦਾ ਭੈ ਨਾ ਰਖੋ, ਕਿਸੇ ਸਰਾਪ ਦੀ ਪਰਵਾਹ ਨਾ ਕਰੋ, ਸੋਨਾ ਨਾ ਚੜ੍ਹਾਇਆ ਤੇ ਸਿਲਾਂ ਨਾ ਲੁਆਈਆਂ ਦੀ ਚਿੰਤਾ ਨਾ ਕਰੋ; ਵਾਹਿਗੁਰੂ ਦਾਤਾਰ ਹੈ, ਉਸ ਨੂੰ ਕਿਸੇ ਦੀ ਭੁਖ ਨਹੀਂ, ਉਹ ਤੁਹਾਨੂੰ ਸੁਖੀ ਤੇ ਸਿਆਣਾ ਵੇਖ ਕੇ ਖ਼ੁਸ਼ ਹੈ। ਬਾਬਾ ਜੀ ਜੱਟ ਨੂੰ ਬੜਾ ਸੌਖਾ ਰਾਹ ਦਸਦੇ ਹਨ :—

"ਬਲਦ ਸ਼ਾਗਿਰਦ ਹਨ, ਤੇ ਹਾਲੀ ਸ਼ੇਖ਼ ਹੈ, ਪੈਲੀ ਗ੍ਰੰਥ ਹੈ, ਸਿਆੜ ਲੇਖਣੀ ਹੈ; ਕਿਰਸਾਨ ਦਾ ਪਸੀਨਾ ਡਿਗਦਾ ਹੈ ਤੇ ਉਹਦੀ ਕਮਾਈ ਸਾਰੇ ਲੋਕ ਖਾਂਦੇ ਹਨ। ਜਿਹੜਾ ਘਾਲ ਕਰ ਕੇ, ਖਟ ਕੇ ਹਥੋਂ ਦੇਂਦਾ ਹੈ, ਉਸ ਨੂੰ ਸੱਚਾ ਰਾਹ ਦਿਸ ਪੈਂਦਾ ਹੈ।"

ਇਸ ਲਈ ਮੁੱਕਤੀ ਲਈ ਕਾਹਲਿਆਂ ਪੈਣ ਤੇ ਕਿਸੇ ਦੀ ਮਿਹਰ ਮੰਗਣ ਦੀ ਕੀ ਲੋੜ ਹੈ? ਆਪਣਾ ਕੰਮ ਕਰਦੇ ਜਾਓ, ਆਪਣੇ ਪਰਵਾਰ ਨੂੰ ਸੁਖੀ ਰਖੋ, ਦੂਜਿਆਂ ਦਾ ਦਰਦ ਵੰਡਾਓ; ਇਹ ਕਰਦਿਆਂ ਹੋਇਆਂ, ਬਾਬਾ ਜੀ ਆਂਹਦੇ ਹਨ, ਤੁਹਾਨੂੰ ਸੱਚਾ ਰਾਹ ਆਪੇ ਲੱਭ ਪਵੇਗਾ।

ਕੁਰਖੇਤਰੋਂ ਜਦੋਂ ਗੁਰੂ ਸਾਹਿਬ ਮੁੜੇ ਤਾਂ ਉਥੋਂ ਦੇ ਸਿਖਾਂ ਨੂੰ ਪੂਰਨ ਉਪਦੇਸ਼ ਦੇ ਆਏ :

"ਜੀਵਨ ਸਫਲਾ ਕਰਨ ਦੇ ਚਾਰ ਮਾਰਗ ਹਨ। ਪਹਿਲਾ ਸਤਿਸੰਗ (ਚੰਗਿਆਂ ਦਾ ਸੰਗ), ਦੂਜਾ ਸੱਚ ਬੋਲਣਾ, ਤੀਜਾ ਸੰਤੋਖ ਕਰਨਾ, ਚੌਥਾ ਇੰਦਰੀਆਂ ਨੂੰ ਵੱਸ ਕਰਨਾ। ਇਹਨਾਂ ਵਿਚੋਂ

ਕਿਸੇ ਦਰਵਾਜ਼ੇ ਥਾਣੀ ਮਨੁੱਖ ਲੰਘੇ, ਭਾਵੇਂ ਸਾਧੂ ਤੇ ਭਾਵੇਂ ਗ੍ਰਿਹਸਤੀ, ਉਹ ਜ਼ਰੂਰ ਵਾਹਿਗੁਰੂ ਨੂੰ ਪ੍ਰਾਪਤੰ ਕਰ ਲਏਗਾ।"

ਗੁਰੂ ਸਾਹਿਬ ਨੇ ਕੋਈ ਉਚੇਚੀ ਸ਼ਰਤ ਨਹੀਂ ਦੱਸੀ; ਕੋਈ ਭੀੜੀ ਗਲੀ ਸਾਹਮਣੇ ਨਹੀਂ ਕੀਤੀ; ਕੋਈ ਹਠ, ਤਪ, ਜੋਗ, ਸਮਾਧੀ ਨਹੀਂ ਫ਼ਰਮਾਈ। ਇਸ ਧਰਮ ਨੂੰ ਅਸੀਂ ਸਾਰੇ ਬੜੀ ਸੌਖੀ ਤਰ੍ਹਾਂ ਪ੍ਰਾਪਤ ਕਰ ਸਕਦੇ ਹਾਂ। ਹਸੰਦਿਆਂ, ਖੇਲੰਦਿਆਂ, ਪਹਿਨੰਦਿਆਂ ਮੁਕਤ ਹੋ ਸਕਦੇ ਹਾਂ। ਫੇਰ ਅਸੀ ਕਿਉਂ ਨਿਕੰਮੀਆਂ ਧਾਰਮਕ ਗੁੰਝਲਾਂ ਵਿਚ ਪੈ ਕੇ ਦੁਖੀ ਹੋ ਰਹੇ ਹਾਂ ? ਗੁਰੂ ਨਾਨਕ ਸਾਹਿਬ ਦਾ ਧਰਮ ਤੇ ਸਿਰਫ਼ ਮਨੁਖਤਾ ਦਾ ਧਰਮ ਹੈ, ਮਨੁਖਤਾ ਜਿਡਾ ਹੀ ਚੌੜਾ ਹੈ। ਸਾਰੀ ਦੁਨੀਆਂ ਘਰ ਬੈਠੀ ਹੀ ਸਿਖ ਹੋ ਸਕਦੀ ਹੈ।

ਜੇ ਤੁਸੀਂ ਹਲ ਵਾਹ ਕੇ ਥੱਕ ਗਏ ਹੋ, ਪੂਜਾ ਪਾਠ ਨਹੀਂ ਕਰ ਸਕੇ, ਜਾਂ ਗ਼ਰੀਬੀ ਦੇ ਕਾਰਨ ਕੋਈ ਭੇਟ ਨਹੀਂ ਚੜ੍ਹਾ ਸਕੇ ਤਾਂ ਨਿਸਚਿੰਤ ਰਹੋ। ਵਾਹਿਗੁਰੂ ਦੀ ਇੱਛਾ ਪੂਜਾ ਕਰਾਣ ਦੀ ਨਹੀਂ। ਨਾ ਉਹ ਭੇਟਾ ਦਾ ਭੁੱਖਾ ਹੈ। ਉਹ ਤੁਹਾਡੀਆਂ ਇਛਾਵਾਂ ਪੂਰੀਆਂ ਕਰਨ ਵਾਲਾ ਹੈ, ਉਹ ਤੁਹਾਨੂੰ ਸਦਾ ਯਾਦ ਰਖਣ ਵਾਲਾ ਹੈ। ਉਹ ਦਾਤਾਂ ਦੇਵੇਗਾ, ਜਿਹੜੀਆਂ ਤੁਸੀਂ ਵਰਤ ਸਕਣ ਦੇ ਸਮਰਥ ਹੋ। ਤੁਸੀਂ ਉਹਦੇ ਕੋਲੋਂ ਵੱਡੀ ਸਮਰਥਾ ਮੰਗੋ, ਕੰਮਾਂ ਵਿਚੋਂ ਹੀ ਉਸ ਅਕਲ ਦਾ ਚਾਨਣ ਪ੍ਰਾਪਤ ਹੋਵੇਗਾ, ਜਿਹੜੀ ਵਾਹਿਗੁਰੂ ਨੂੰ ਵੇਖ ਸਕਦੀ ਹੈ। ਐਵੇਂ ਸੁਣ ਸੁਣਾ ਕੇ "ਦਰਸ਼ਨ, ਦਰਸ਼ਨ" ਨਾ ਪਏ ਕੂਕੋ। ਦਰਸ਼ਨ ਕਿਦ੍ਹਾ ? ਕਿਸ ਚੀਜ਼ ਦਾ, ਕਿਸ ਮਨੁਖ ਦਾ ? ਦਰਸ਼ਨ ਤੋਂ ਭਾਵ ਉਸ ਬੁਧੀ ਦੇ ਪ੍ਰਕਾਸ਼ ਦਾ ਹੈ ਜਿਹੜੀ ਜੀਵਨ-ਮਨੋਰਥ ਨੂੰ ਸਮਝ ਲੈਂਦੀ ਹੈ।

ਤਿਆਗ ਦੀ ਸਿਖਿਆ ਦਾ ਸਮਾਂ ਪਿਛੋਂ ਆਵੇਗਾ, ਪਹਿਲੋਂ ਪ੍ਰਾਪਤੀ ਦਾ ਵਲ ਸਿਖੋ। ਸਰੀਰ ਨੂੰ ਅਰੋਗ ਰਖਣ ਜੋਗੀ ਖ਼ੁਰਾਕ ਪੈਦਾ ਕਰੋ, ਪਰਵਾਰ ਨੂੰ ਸੁਖੀ ਰਖਣ ਜੋਗੀ ਸਮਰਥਾ ਹਾਸਲ ਕਰੋ। ਘਰਾਂ ਨੂੰ ਸਾਫ਼ ਰਖੋ, ਮੁਥਾਜੀ ਕੋਲੋਂ ਖ਼ਲਾਸੀ ਪਾਓ, ਵਿਦਿਆ ਪ੍ਰਾਪਤ ਕਰ ਕੇ ਕੁਦਰਤ ਦੀ ਬੋਲੀ ਸਿਖੋ। ਕੁਦਰਤ ਦੇ ਬ੍ਰਿਛ, ਬੂਟੇ, ਦਰਿਆ, ਪਹਾੜ, ਆਕਾਸ਼, ਸਿਤਾਰੇ, ਵਾਹਿਗੁਰੂ ਦੇ ਚਿੰਨ੍ਹ ਹਨ, ਇਨ੍ਹਾਂ ਕੋਲੋਂ ਪੁਛ-ਗਿਛ ਕਰੋ, ਤੁਹਾਨੂੰ ਸੋਹਣਾ ਥਹੁ ਪਤਾ ਦੇਣਗੇ। ਦੁਨੀਆਂ ਉਤੇ ਹੋਰ ਵਸਦੇ ਵੀਰਾਂ ਨਾਲ ਪਛਾਣ ਕਰ ਕੇ ਵਾਹਿਗੁਰੂ ਦਾ ਗਿਆਨ ਪਾਓ।

ਮੈਨੂੰ ਆਪਣੇ ਫ਼ਰਜ਼ਾਂ ਦੀ ਪਾਲਣਾ ਵਿਚ ਗ਼ਰੀਬ ਭਰਾਵਾਂ ਦੇ ਘਰੀਂ

ਜਾਣਾ ਪੈਂਦਾ ਹੈ — ਸਿੱਖਾਂ ਮੁਸਲਮਾਨਾਂ ਦੋਹਾਂ ਦੇ । ਇਨਾਂ ਘਰਾਂ ਵਿਚ ਉਹ ਦ੍ਰਿਸ਼ ਹਨ ਕਿ ਦਿਲ ਟਿਕਾਣੇ ਨਹੀਂ ਰਹਿੰਦਾ । ਮੈਲੇ ਟੁੱਟੇ ਬਰਤਨ, ਰੂੰ ਵਰਗੀਆਂ ਰਜ਼ਾਈਆਂ, ਠੁਰ-ਠੁਰ ਕਰਦੇ ਬੱਚੇ — ਦਰਿੱਦਰ ਦਾ ਪੂਰਾ ਰੂਪ ਦਿਖਾਈ ਦੇਂਦਾ ਹੈ । ਨਮਾਜ਼ਾਂ ਇਨ੍ਹਾਂ ਘਰਾਂ ਵਿਚ ਵੀ ਪੜ੍ਹੀਆਂ ਜਾਂਦੀਆਂ ਹਨ, ਤੇ ਜਦੋਂ ਕਦੇ ਮੈਂ ਅੰਮ੍ਰਿਤਸਰ ਜਾਂਦਾ ਹਾਂ, ਤਾਂ ਇਕ ਅੱਧ 'ਸਵਾ ਰੁਪਿਆ' ਮੈਨੂੰ ਪ੍ਰਸ਼ਾਦ ਲਈ ਦਿਤਾ ਜਾਂਦਾ ਹੈ, ਮੈਂ ਆਖਦਾ ਹਾਂ ਕਿ ਗੁਰੂ ਰਾਮਦਾਸ ਜੀ ਇਹ ਸਵਾ ਰੁਪਈਆ ਤੁਹਾਡੇ ਬੱਚਿਆਂ ਦੇ ਕਪੜਿਆਂ ਲਈ ਦੇ ਕੇ ਬੜੇ ਪ੍ਰਸੰਨ ਹੋਣਗੇ, ਪਰ ਉਹ ਨਹੀਂ ਮੰਨਦੇ । ਉਨ੍ਹਾਂ ਨੂੰ ਤਸੱਲੀ ਤਦ ਹੀ ਹੁੰਦੀ ਹੈ, ਜਦੋਂ ਮੈਂ ਰਸੀਦ ਲਿਆ ਕੇ ਯਕੀਨ ਕਰਵਾ ਦੇਂਦਾ ਹਾਂ ਕਿ ਉਨ੍ਹਾਂ ਦਾ ਲਹੂ ਵੀਟ ਕੇ ਕਮਾਇਆ ਸਵਾ ਰੁਪਈਆ ਮਾਝੇ ਮਾਲਵੇ ਧੜੇ ਪਿੱਟਣ ਵਿਚ ਵਰਤਿਆ ਜਾ ਚੁੱਕਾ ਹੈ ।

ਤੁਹਾਡੇ ਗੁਰੂ ਨੂੰ ਕੀ ਘਾਟਾ ਹੈ ਕਿ ਉਹ ਤੁਹਾਡੀਆਂ ਸੁਖਣਾਂ ਵਲ ਤਕਦਾ ਰਹੇ । ਸੁਖਣਾਂ ਦੀ ਗੱਲ ਤੋਂ ਮੈਨੂੰ ਇਕ ਘਟਨਾ ਯਾਦ ਆਈ ਹੈ । ਵੱਡੇ ਦਿਨ ਸਨ, ਮੈਂ ਇਕ ਅੰਗਰੇਜ਼ ਮਿੱਤਰ ਅਫ਼ਸਰ ਨੂੰ ਵਧਾਈ ਦੇਣ ਗਿਆ । ਉਹਦੇ ਘਰ ਬੈਠਾ ਸਾਂ । ਕਈ ਫਲਾਂ ਦੇ ਟੋਕਰੇ ਤੇ ਹੋਰ ਸੁਗਾਤਾਂ ਠੇਕੇਦਾਰਾਂ ਵਲੋਂ ਆਉਂਦੀਆਂ ਸਨ । ਸਲਾਮ ਲੈ ਦੇ ਕੇ ਇਹ ਵਡੇ ਠੇਕੇਦਾਰ ਤੁਰ ਜਾਂਦੇ ਸਨ । ਏਨੇ ਨੂੰ ਇਕ ਬੜਾ ਗ਼ਰੀਬ ਠੇਕੇਦਾਰ ਆਇਆ । ਇਹ ਸਿਰਫ਼ ਆਪਣੀ ਵਹੁਟੀ ਦੇ ਹੱਥਾਂ ਦੀ ਕੱਢੀ ਇਕ ਫੁਲਕਾਰੀ ਲਿਆਇਆ । ਹੋਰਨਾਂ ਨੂੰ ਸਾਹਿਬ ਝੂਠੀ ਸੱਚੀ ਸਲਾਮ ਦੇ ਕੇ ਛੇਤੀ ਤੋਰਨ ਦੀ ਕਰਦਾ ਸੀ, ਪਰ ਇਸ ਨੂੰ ਕੁਰਸੀ ਉਤੇ ਬਿਠਾ ਕੇ ਪਿਆਰ ਨਾਲ ਕਹਿਣ ਲੱਗਾ :

"ਅਸਲ ਮੇਂ ਯਿਹ ਬੜਾ ਦਿਨ ਹਮਾਰਾ ਹੈ । ਚਾਹੀਏ ਥਾ ਹਮ ਤੁਮ ਕੋ ਤੁਹਫ਼ਾ ਭੇਜਤੇ । ਲੇਕਨ ਇਸ ਮੁਲਕ ਮੇਂ ਉਲਟਾ ਰਿਵਾਜ ਹੈ । — ਚਪੜਾਸੀ ! ਜਾਓ, ਯੇਹ ਦੋਨੋਂ ਟੋਕਰੇ ਇਨ ਕੇ ਸਾਥ ਲੇ ਜਾਓ ! ਵ੍ਹੈੱਲ, ਅਪਨੀ "ਵਾਈਫ਼" ਕੋ ਹਮਾਰਾ ਬਹੁਤ ਬਹੁਤ ਸਲਾਮ ਦੇਣਾ !"

ਸੋ, ਧਰਮ ਦੇ ਅਭਿਲਾਖੀ ਵੀਰੋ ! ਇਸ ਦੁਨੀਆਂ ਦਾ ਸਾਹਿਬ ਵੀ ਕਾਸੇ ਦਾ ਭੁੱਖਾ ਨਹੀਂ । ਅਣ-ਮੰਗੀਆਂ ਭੇਟਾਂ ਲੋਕ ਉਹਦੇ ਅੱਗੇ ਧਰ ਆਉਂਦੇ ਹਨ, ਉਹ ਆਈ ਗਈ ਕਿਸੇ ਦਾ ਧਿਆਨ ਨਹੀਂ ਕਰਦਾ, ਉਹਦੇ ਨੌਕਰ ਛਕ-ਛਕਾ ਛਡਦੇ ਹਨ । ਜੇ ਉਹਦਾ ਧਿਆਨ ਲੈਣਾ ਚਾਹੁੰਦੇ ਹੋ ਤਾਂ ਗੁਰੂ ਸਾਹਿਬ ਦੇ ਉਪਦੇਸ਼ ਅਨੁਸਾਰ ਹੱਥਲਾ ਕੰਮ 'ਨੀਅਤਿ ਰਾਸਿ' ਨਾਲ ਕਰੋ, ਸੱਚ ਬੋਲੋ, ਹੱਥ

ਝਨ੍ਹ ਕੇ ਮਿਹਨਤ ਕਰੋ, ਲਾਲਚ ਕਾਸੇ ਦਾ ਨਾ ਕਰੋ ।

ਯਕੀਨ ਰਖੋ ਕਿ ਵੱਡੇ ਵੱਡੇ ਦਾਨੀ ਜਿਹੜੇ ਅਫ਼ਸਰਾਂ ਨੂੰ ਰਿਸ਼ਵਤਾਂ ਦੇ ਕੇ, ਚੋਰੀਆਂ ਠੱਗੀਆਂ ਕਰ ਕਰਵਾ ਕੇ ਲੱਖਾਂ ਰੁਪਏ ਇਕੱਠੇ ਕਰਦੇ ਹਨ, ਤੇ ਉਨ੍ਹਾਂ ਵਿਚੋਂ ਹਜ਼ਾਰਾਂ ਦੇ ਗੁਰਦੁਆਰਿਆਂ ਵਿਚ ਅਰਦਾਸੇ ਕਰਾਂਦੇ ਹਨ, ਉਨ੍ਹਾਂ ਨਾਲੋਂ ਤੁਸੀਂ ਸੁਚੀ ਕਿਰਤ ਕਰ ਕੇ ਮਸਾਂ ਬੱਚਿਆਂ ਦਾ ਢਿੱਡ ਭਰਨ ਵਾਲੇ ਤੇ ਦਾਤਾਰ ਨੂੰ ਦੇਣ ਦੀ ਥਾਂ ਸਦਾ ਉਹਦੇ ਕੋਲੋਂ ਮੰਗਣ ਵਾਲੇ ਹਜ਼ਾਰਾਂ ਦਰਜੇ ਚੰਗੇ ਹੋ । ਉਨ੍ਹਾਂ ਦੇ ਨਾਂ ਸੁਨਹਿਰੀ ਉਕਰੇ ਵੇਖ ਕੇ ਰਸ਼ਕ ਨਾ ਕਰੋ, ਉਹ ਮਲਿਕ ਭਾਗੋ ਦੀ ਤਰ੍ਹਾਂ ਲਾਲੋ ਤਰਖਾਣ ਦੇ ਪੈਰ ਚੁੰਮਣ ਦੇ ਯੋਗ ਵੀ ਨਹੀਂ ਹਨ ।

ਮੇਰੇ ਪਿਆਰੇ ਦੇਸ-ਵੀਰੋ ! ਆਪਣੇ ਪਿੰਡਾਂ ਵਿਚ ਧਿਆਨ ਮਾਰੋ । ਚੋਰੀਆਂ ਹਨ, ਯਾਰੀਆਂ ਹਨ, ਮੁਕੱਦਮੇਬਾਜ਼ੀਆਂ ਹਨ, ਭੁੱਖ ਹੈ, ਨੰਗ ਹੈ, ਢੱਠੇ ਕੋਠੇ ਹਨ, ਗੰਦੀਆਂ ਗਲੀਆਂ ਹਨ । ਧਰਮ ਬੜੀ ਸਵੱਛ ਵਸਤੂ ਹੈ, ਇਹੋ ਜਿਹੇ ਥਾਵਾਂ ਵਿਚ ਨਹੀਂ ਰਹਿ ਸਕਦੀ । ਨੰਗੇ ਭੁੱਖੇ ਭਗਤੀ ਨਹੀਂ ਕਰ ਸਕਦੇ । ਤੁਸੀਂ ਧੰਨੇ ਜੱਟ ਕੋਲੋਂ ਸਬਕ ਸਿਖੋ । ਉਹ ਕਹਿੰਦਾ ਹੈ :

ਦਾਲ ਸੀਧਾ ਮਾਗਉ ਘੀਓ ।
ਹਮਰਾ ਖੁਸ਼ੀ ਕਰੇ ਨਿਤ ਜੀਉ ।
ਪਨੀਆ ਛਾਦਨ ਨੀਕਾ ।
ਅਨਾਜ ਮੰਗੋ ਸਤ ਸੀਕਾ ।
ਗਊ ਭੈਂਸ ਮੰਗੋ ਲਵੇਰੀ ।
ਇਕ ਤਾਜਨ ਤੁਰੀ ਚੰਗੇਰੀ ।
ਘਰ ਕੀ ਗੀਹਨ ਚੰਗੀ ।
ਜਨ ਧੰਨਾ ਲੇਵੈ ਮੰਗੀ ।

ਜੇ ਇਹ ਮੰਗੀਆਂ ਚੀਜ਼ਾਂ ਨਾ ਮਿਲਣ, ਤਾਂ ਮਾਲਾ ਮੋੜ ਦੇਂਦਾ ਹੈ, ਆਖਦਾ ਹੈ, "ਭੁਖਿਆਂ ਮੈਥੋਂ ਭਗਤੀ ਨਹੀਂ ਹੋ ਸਕਦੀ" ।

ਧੰਨੇ ਦੇ ਕਥਨ ਵਿਚ ਇਕ ਡੂੰਘੀ ਰਮਜ਼ ਹੈ ਕਿ ਦਰਿੱਦਰੀ ਕਦੇ ਈਸ਼ਵਰ ਦਾ ਭਗਤ ਨਹੀਂ ਹੋ ਸਕਦਾ । ਏਸ ਲਈ ਵੀਰੋ ! ਸਭ ਤੋਂ ਪਹਿਲਾਂ ਆਪਣੇ ਘਰ ਸਾਫ਼ ਕਰੋ, ਵਸਤਰ ਸੁਥਰੇ ਪਹਿਨੋ, ਘਰਾਂ ਵਿਚੋਂ ਰੂੜੀਆਂ ਦੇ ਢੇਰ ਬਾਹਰ

ਕੱਢੋ, ਗਲੀਆਂ ਹੂੰਝ ਸੁੱਟੋ, ਬੱਚਿਆਂ ਨੂੰ ਰੱਜ ਕੇ ਖੁਆਓ, ਡੰਗਰਾਂ ਨੂੰ ਢਿਡ ਭਰ ਕੇ ਚਾਰਾ ਦਿਓ, ਇਸਤ੍ਰੀਆਂ ਨੂੰ ਪ੍ਰਸੰਨ ਰਖੋ, ਗੁਆਂਢੀਆਂ ਨਾਲ ਰਲ ਮਿਲ ਕੇ ਰਹੋ; ਪਿਛੋਂ ਕਿਸੇ ਭਗਤੀ ਜਾਂ ਭਗਵਾਨ ਦਾ ਖ਼ਿਆਲ ਸੁੱਝ ਸਕਦਾ ਹੈ। ਅੱਜ ਤੁਹਾਡੀਆਂ ਧਰਮ ਦੀਆਂ ਡੀਂਗਾਂ ਬੇ-ਅਰਥ ਹਨ। ਤੁਹਾਡੇ ਪਾਠ ਕਿਤੇ ਕਬੂਲ ਨਹੀਂ, ਤੁਹਾਡੀ ਤਖ਼ਤਾਂ ਦੀ ਯਾਤਰਾ ਨਿਹਫਲ ਹੈ।

ਜਿਹੜੇ ਧਾਰਮਿਕ ਆਗੂ ਤੇ ਲਿਖਾਰੀ, ਜਾਂ ਸਿਆਸੀ ਆਗੂ ਇਕ ਦੂਜੇ ਨੂੰ ਅਖ਼ਬਾਰਾਂ ਵਿਚ ਗਾਲ੍ਹਾਂ ਕੱਢ ਸਕਦੇ ਹਨ, ਉਹ ਠੀਕ ਜਾਣੋ, ਗੁਰੂ ਨਾਨਕ ਸਾਹਿਬ ਦੇ ਸਿੱਖ ਨਹੀਂ ਹਨ। ਤੁਸੀਂ ਬੇਸ਼ੱਕ ਉਹਨਾਂ ਨੂੰ ਮੱਥੇ ਨਾ ਟੇਕੋ, ਉਹਨਾਂ ਦੀਆਂ ਕਿਤਾਬਾਂ ਨਾ ਖ਼ਰੀਦੋ, ਉਹਨਾਂ ਨੂੰ ਵੋਟ ਨਾ ਦਿਓ। ਗੁਰੂ ਬਾਬੇ ਨਾਨਕ ਦੀ ਬਾਣੀ ਇਹ ਹੈ :

ਨਿਵਣੁ ਸੁ ਅੱਖਰ ਖਿਵਣ ਗੁਣ ਜਿਹਬਾ ਮਣੀਆ ਮੰਤੁ।

ਸਿਰਫ਼ ਪੰਜ ਕਕਾਰ ਰੱਖ ਲੈਣ ਨਾਲ ਸਿੱਖ ਨਹੀਂ ਹੋ ਜਾਈਦਾ। ਸਿੱਖੀ ਦੇ ਮੁਖ ਚਿੰਨ੍ਹ ਨਿਮਰਤਾ ਤੇ ਮਧੁਰ ਬਚਨ ਹਨ। ਜਿਹੜਾ ਕੋਈ ਅਭਿਮਾਨ ਦੀ ਬੋਲੀ ਬੋਲਦਾ ਹੈ ਤੇ ਦੁਖਾਵੇਂ ਬਚਨ ਆਖਦਾ ਹੈ, ਉਹ ਸਿੱਖ ਨਹੀਂ ਹੈ। ਇਹ ਗੱਲ ਪੱਕੀ ਜਾਣੋ, ਇਹਨੂੰ ਕਸੌਟੀ ਸਮਝੋ। ਜਿਹੜਾ ਖਿਮਾਂ ਨਹੀਂ ਕਰ ਸਕਦਾ, ਜਿਹੜਾ ਭਰਾਵਾਂ ਦੇ ਔਗੁਣ ਢੂੰਡ ਢੂੰਡ ਕੇ ਇਸ਼ਤਿਹਾਰ ਛਾਪਦਾ ਹੈ, ਉਹਨੂੰ ਤੁਸੀਂ ਕੀਕਰ ਬਾਬੇ ਦਾ ਸਿੱਖ ਆਖੋਗੇ, ਜਿਹੜਾ ਆਖਦਾ ਸੀ :

ਖਿਮਾ ਹਮਾਰੀ ਮਾਤਾ ਕਹੀਐ ਸੰਤੋਖ ਹਮਾਰਾ ਪਿਤਾ।
ਸਤਿ ਹਮਾਰਾ ਚਾਚਾ ਕਹੀਏ ਜਿਸ ਸੰਗ ਮਨੂਆ ਜਿਤਾ।

ਬਾਬੇ ਨਾਨਕ ਦੇ ਧਰਮ ਦੀ ਉੱਚਤਾਈ ਹੀ ਏਸੇ ਗੱਲ ਵਿਚ ਹੈ, ਕਿ ਇਹ ਅਮਲੀ ਧਰਮ ਹੈ। ਇਹਦੇ ਵਿਚ ਕੋਈ ਖੇਚਲ ਨਹੀਂ, ਕੋਈ ਗੋਰਖ-ਧੰਦਾ ਨਹੀਂ। ਇਹ ਗ਼ਰੀਬਾਂ ਦਾ ਧਰਮ ਹੈ, ਹਰ ਇਕ ਦਾ ਧਰਮ ਹੈ। ਇਸ ਧਰਮ ਨੇ ਬਣਾਉਟੀ ਧਰਮ ਨੂੰ ਸਿੰਘਾਸਨ ਤੋਂ ਉਤਾਰ ਕੇ ਮਨੁਖਤਾ ਨੂੰ ਪ੍ਰਧਾਨ ਬਣਾ-ਇਆ ਸੀ।

ਪਿਆਰੇ ਬਾਬਾ ਜੀ ਦਾ ਧਰਮ ਹੈ, ਖਿਮਾਂ, ਸੰਤੋਖ, ਮਿਹਰ, ਹੱਕ ਹਲਾਲ, ਧਰਮ, ਸੀਲ, ਕਰਨੀ ਸੱਚ! ਇਹ ਮਨੁਖਤਾ ਦੀਆਂ ਸਿਫ਼ਤਾਂ ਹਨ। ਜੇ ਤੁਸੀਂ

ਇਹ ਪ੍ਰਾਪਤ ਕਰ ਲਓ ਤਾਂ ਕਿਸੇ ਹੋਰ ਸ਼ਰੱਧੀ ਘਾਟ ਦੀ ਚਿਤਾ ਨਾ ਕਰੋ। ਬਾਬਾ ਜੀ ਨੇ ਫ਼ੁਰਮਾਇਆ ਹੈ : "ਗੱਲੀਂ ਭਿਸਤ ਨਾ ਜਾਈਏ ਛੂਟੇ ਸੱਚ ਕਮਾਇ।" ਮੰਤਰਾਂ ਮਾਲਾਂ ਨਾਲ ਨਜਾਤ ਨਹੀਂ ਮਿਲ ਸਕਦੀ; ਨਜਾਤ, ਸੱਚ ਕਮਾਣ ਵਿਚ ਹੈ। ਸੱਚ ਇਹ ਨਹੀਂ ਕਿ ਵਿਹਾਰ ਵਿਚ ਝੂਠ ਬੋਲਦੇ ਰਹੀਏ, ਘਰ ਵਿਚ ਪਰਵਾਰ ਨੂੰ ਸੂਲੀ ਉਤੇ ਟੰਗੀ ਰੱਖੀਏ, ਬਾਹਰ ਅਨਮਤੀਆਂ ਨਾਲ ਖਹਿਬੜਦੇ ਰਹੀਏ, ਤੇ ਸਮਝੀਏ ਕਿ ਮੱਥਾ ਟੇਕ ਆਉਣ ਜਾਂ ਤਿੰਨ ਵੇਲੇ ਪਾਠ ਕਰ ਦੇਣ ਨਾਲ ਦਿਲ ਦੀ ਮੈਲ ਆਪਣੇ ਆਪ ਧੁਪ ਜਾਏਗੀ।

ਇਹ ਗੱਲ ਬਿਲਕੁਲ ਅਨਹੋਣੀ ਜੇ, ਕਿਸੇ ਦਾ ਲਾਰਾ ਨਾ ਮੰਨੋ। ਪਾਠ ਓਦਣ ਹੀ ਰਸੀਲਾ ਲੱਗੇਗਾ, ਗੁਰਬਾਣੀ ਓਦਣ ਹੀ ਆਪਣਾ ਖ਼ਜ਼ਾਨਾ ਖੋਲ੍ਹੇਗੀ, ਜਿਦਣ 'ਨੀਯਤ ਰਾਸਿ' ਨਾਲ ਕੰਮ ਕਰਨ ਵਾਲੇ ਦਾ ਦਿਲ ਕਿਸੇ ਪਿਆਰ ਨਾਲ ਛਲਕੇਗਾ ਤੇ ਜ਼ਿੰਦਗੀ ਦੇ ਭੇਤ ਜਾਣਨ ਦੀ ਇੱਛਾ ਨਾਲ ਧੜਕੇਗਾ।

ਬਾਬੇ ਦੀ ਸਿਖਿਆ ਨੇ ਗ਼ੁਲਾਮਾਂ ਨੂੰ ਸਵਰਾਜ ਦਵਾਇਆ ਸੀ, ਪਰ ਉਹ ਸੁਨਹਿਰੀ ਸਿਖਿਆ ਭੁੱਲ ਕੇ ਜਿਹੜੀਆਂ ਕੁਰੀਤਾਂ ਵਿਚ ਅਸੀਂ ਮੁੜ ਪੈ ਗਏ ਹਾਂ, ਉਨ੍ਹਾਂ ਨੇ ਸਾਨੂੰ ਫੇਰ ਦਾਸ ਬਣਾ ਦਿਤਾ। ਪ੍ਰਸੰਨਤਾ ਤੇ ਸਵਰਾਜ ਸਦਾ ਸੱਚੀਆਂ ਕਸੌਟੀਆਂ ਹਨ, ਪ੍ਰਸੰਨਤਾ ਹਮੇਸ਼ਾਂ ਧਰਮ ਦਾ ਸਿੱਟਾ ਹੁੰਦੀ ਹੈ।

( ਨਵੰਬਰ 1934

# ਇਨਕਲਾਬੀ ਤਬਦੀਲੀ ਹੀ ਗੁਰਿਆਈ ਦੀ ਸੂਚਨਾ ਹੈ

ਮਹਾਂ-ਪੁਰਖ ਦੀ ਪਛਾਣ ਇਕ ਹੈ — ਕਿ ਉਹਦਾ ਜੀਵਨ ਉਹਦੇ ਦੁਆਲੇ ਦੀ ਜ਼ਿੰਦਗੀ ਦੀ ਕਾਇਆ ਪਲਟ ਦੇਵੇ ।

ਅਸਾਂ, ਆਪਣੀ ਉਮਰ ਵਿਚ ਕਈ "ਮਹਾਂ-ਪੁਰਖਾਂ" ਦੀ ਪੈਦਾਇਸ਼ ਸੁਣੀ ਹੈ, ਜਿਨ੍ਹਾਂ ਦੇ ਨਾਵਾਂ ਉਤੇ ਕਿੰਨੇ ਹੀ ਵੱਡੇ ਛੋਟੇ ਫ਼ਿਰਕੇ ਵਜੂਦ ਵਿਚ ਆਏ ਹਨ । ਪਰ ਜ਼ਿੰਦਗੀ ਦੀ ਕਾਇਆਂ-ਕਲਪ ਦਾ ਅਹਿਸਾਸ ਨਹੀਂ ਹੋਇਆ, ਕਿਉਂਕਿ ਇਹਨਾਂ ਫ਼ਿਰਕਿਆਂ ਦੇ ਨੇਤਾਵਾਂ ਨੇ ਬੀਮਾਰ ਜ਼ਿੰਦਗੀ ਨੂੰ ਸਿਰਫ਼ ਵਰਚਾਣ ਦਾ ਉੱਦਮ ਹੀ ਕੀਤਾ ਹੈ । ਅਸਲੀ ਮਹਾਂ-ਪੁਰਖ ਬੀਮਾਰ ਜ਼ਿੰਦਗੀ ਨੂੰ ਵਰਚਾਂਦੇ ਨਹੀਂ, ਤੰਦਰੁਸਤੀ ਲਈ ਪ੍ਰੇਰਦੇ ਹਨ; ਪੀੜਾਂ ਤੇ ਘਾਟਾਂ ਤੋਂ ਧਿਆਨ ਹਟਾ ਕੇ ਕਿਸੇ ਅਸਲੀ ਦੁਨੀਆਂ ਦੀ ਆਸ ਨਾਲ ਹੁਣ ਦੀ ਨਿਰਾਸਤਾ ਨੂੰ ਭਰਮਾਂਦੇ ਨਹੀਂ, ਸਗੋਂ ਪੀੜਾਂ ਤੇ ਘਾਟਾਂ ਦੀ ਨਬਜ਼ ਟੋਹ ਕੇ ਸਿਹਤ ਤੇ ਖ਼ੁਸ਼ਹਾਲੀ ਦਾ ਰਾਹ ਦਰਸਾਂਦੇ ਹਨ । ਉਹਨਾਂ ਤੋਂ ਪਹਿਲਾਂ ਤੇ ਉਹਨਾਂ ਦੇ ਬਾਅਦ ਦੀ ਜ਼ਿੰਦਗੀ ਦੀ ਨੁਹਾਰ ਵਿਚ ਖ਼ਿਜ਼ਾਂ ਤੇ ਬਹਾਰ ਜਿੰਨਾ ਫ਼ਰਕ ਹੁੰਦਾ ਹੈ । ਅਸਲੀ ਮਹਾਂ-ਪੁਰਖ ਜ਼ਿੰਦਗੀ ਦੇ ਸੁਧਾਰ ਲਈ ਕਿਤੋਂ ਆਏ ਫ਼ਰਿਸ਼ਤੇ ਨਹੀਂ ਹੁੰਦੇ — ਅਸੰਤੁਸ਼ਟ ਜ਼ਿੰਦਗੀ ਦੀ ਰੂਹਾਨੀ ਬੇ-ਕਰਾਰੀ ਹੁੰਦੇ ਹਨ — ਕਿਸੇ ਫ਼ਿਰਕੇ ਦੇ ਨਹੀਂ, ਸਮੁੱਚੀ

ਜ਼ਿੰਦਗੀ ਦੇ ਮੁਨਾਰੇ ਹੁੰਦੇ ਹਨ ।

ਜਦੋਂ, ਕਿਸੇ ਥਾਂ ਜ਼ਿੰਦਗੀ ਅਗਾਂਹ ਵਧਣੋਂ ਰੁਕ ਜਾਂਦੀ ਹੈ, ਓਦੋਂ ਇਹਦੇ ਖਲੋਤੇ ਪਾਣੀਆਂ ਉਤੇ ਕਿੰਨ੍ਹਾ ਕੁਝ ਅਟਕ ਜਾਂਦਾ, ਤੇ ਸੜਦਾ ਰਹਿੰਦਾ ਹੈ। ਇਹਦੀ ਸੜਿਹਾਨ ਜ਼ਿੰਦਗੀ ਵਿਚ ਹਾਰ ਤੇ ਨਾਚੀਜ਼ਤਾ ਦੀ ਖੋਹ ਪੈਦਾ ਕਰਦੀ ਹੈ। ਬੋ ਤੋਂ ਬਚਣ ਲਈ ਨਾਸਾਂ ਅਗੇ ਕਪੜਾ ਰੱਖਣ ਵਾਂਗ, ਕੁਝ ਚਿਰ ਲਈ ਰੁਕੀ ਹਾਰੀ ਜ਼ਿੰਦਗੀ ਕਿਆਸੀ ਸਵਰਗਾਂ ਨਾਲ ਆਪਣੇ ਆਪ ਨੂੰ ਧੋਖਾ ਦੇਂਦੀ ਹੈ। ਪਰ ਓੜਕ ਹਾਰ ਦੀ ਉਪਰਾਮਤਾ ਇਹਦਾ ਅੰਗ ਅੰਗ ਪੀੜਤ ਕਰ ਦੇਂਦੀ ਹੈ; ਤਾਂ ਇਹਦੇ ਅੰਦਰੋਂ ਉਠਦੇ ਹਉਕੇ, ਰੋਸ ਤੇ ਨਾਰਾਜ਼ਗੀਆਂ, ਇਹਦੇ ਖੜੋਤੇ ਪਾਣੀਆਂ ਵਿਚ ਉਬਾਲਾ ਉਠਾਂਦੇ ਹਨ ਅਤੇ ਉਬਲਦੀ ਤੇ ਖੌਲਦੀ ਜ਼ਿੰਦਗੀ ਆਪਣੇ ਕੰਢਿਆਂ ਤੋਂ ਬਾਹਰ ਡੁੱਲ੍ਹਣ ਡੁੱਲ੍ਹਣ ਕਰਦੀ ਹੈ। ਡੁਲ੍ਹਣੋਂ ਬਚਾਣ ਲਈ ਤੇ ਇਹਦੇ ਕੰਢਿਆਂ ਤੋਂ ਦਬਾਅ ਹੌਲਾ ਕਰਨ ਲਈ ਇਹਦੇ ਆਪਣੇ ਵਿਚੋਂ ਅਤਿ ਡੂੰਘੇ ਪਾਣੀ ਇਕ ਉੱਚੇ ਥੰਮ੍ਹ ਦੀ ਸ਼ਕਲ ਵਿਚ ਉਤਾਂਹ ਉਠਦੇ ਹਨ ।

ਇਹ ਥੰਮ੍ਹ ਤਾਰੀਖ਼ ਦੇ ਅਸਲੀ ਮਹਾਂ-ਪੁਰਖ ਹੁੰਦੇ ਹਨ ਤੇ ਇਹਨਾਂ ਦੀ ਹੋਂਦ ਇਹਨਾਂ ਦੇ ਆਲੇ-ਦੁਆਲੇ ਦੀ ਜ਼ਿੰਦਗੀ ਵਿਚ ਇਨਕਲਾਬ ਦੀ ਕਹਾਣੀ ਹੁੰਦੀ ਹੈ ।

ਪੰਦਰਵੀਂ ਸਦੀ ਵਿਚ ਹਿੰਦੁਸਤਾਨ ਹਮਲਾ-ਆਵਰਾਂ ਦੀ ਸ਼ਿਕਾਰਗਾਹ ਬਣ ਗਿਆ ਸੀ, ਤੇ ਪੰਜਾਬ ਉਹਨਾਂ ਦਾ ਲਾਂਘਾ ਹੋਣ ਕਰਕੇ ਕਈ ਵਾਰ ਉਜੜਿਆ। ਹਮਲਾ ਹੁੰਦਾ, ਜੀਵਨ ਉਖੜ-ਪੁਖੜ ਜਾਂਦਾ। ਸਮਾਂ ਪਾ ਕੇ ਲੋਕ ਫੇਰ ਪੈਰਾਂ ਉਤੇ ਖੜੇ ਹੁੰਦੇ, ਪਰ ਏਨੇ ਨੂੰ ਦੂਜਾ ਹਮਲਾ ਹੋ ਜਾਂਦਾ। ਜ਼ਿੰਦਗੀ ਦੀਆਂ ਕਦਰਾਂ ਰੁਲ ਜਾਂਦੀਆਂ; ਸਾਹਿਤ, ਹੁਨਰ ਤੇ ਸਭਿਅਤਾ ਸਭ ਖਿੰਡ-ਪੁੰਡ ਜਾਂਦੇ ।

ਉਸ ਵੇਲੇ ਜ਼ਿੰਦਗੀ ਦੇ ਅਟੱਲ ਨੇਮ ਅਨੁਸਾਰ ਪੰਜਾਬ ਦੀ ਨਰੋਈ ਰੂਹ ਵਿਚ ਉਬਾਲ ਉੱਠੇ, ਖੁਆਰ ਜ਼ਿੰਦਗੀ ਨਵੇਂ ਰਾਹ ਲੱਭਣ ਲਈ ਝੁੰਜਲਾਈ, ਨਵੀਆਂ ਮੰਜ਼ਲਾਂ ਲਈ ਤੜਪੀ। ਪੰਜਾਬ ਦੀ ਤੜਪਦੀ ਰੂਹ ਨੇ ਗੁਰੂ ਨਾਨਕ ਸਾਹਿਬ ਦੇ ਨਕਸ਼ ਅਖ਼ਤਿਆਰ ਕੀਤੇ। ਗੁਰੂ ਨਾਨਕ ਜ਼ਿੰਦਗੀ ਦੇ ਰਾਹਨੁਮਾ ਨਹੀਂ ਸਨ, ਜ਼ਿੰਦਗੀ ਦਾ ਆਪਣਾ ਦਿਲ ਸਨ, ਸਾਰਾ ਪੰਜਾਬ ਸਨ। ਹਿੰਦੂਆਂ ਮੁਸਲਮਾਨਾਂ ਨੇ ਉਹਨਾਂ ਨੂੰ ਅਪਣਾ ਕੇ ਸਾਂਝਾ ਨਹੀਂ ਸੀ ਬਣਾਇਆ, ਉਹ ਸਨ ਹੀ ਉਹਨਾਂ ਦੋਹਾਂ ਦਾ ਆਪਣਾ ਆਪ, ਉਹਨਾਂ ਦੀ ਜੀਵਨ-ਤਾਂਘ, ਉਹਨਾਂ ਦਾ

ਅਗਾਂਹ ਵਧਣ ਤੇ ਰੋਕਾਂ ਅਟਕਾਂ ਤੋਂ ਵਗ ਨਿਕਲਣ ਦਾ ਉਛਾਲਾ।

ਹਾਰੀ ਵਰਾਨੀ ਜ਼ਿੰਦਗੀ ਨੇ ਆਸਾਂ ਅਗਲੀ ਦੁਨੀਆਂ ਵਿਚ ਰੱਖ ਲਈਆਂ ਤੇ ਏਸ ਫ਼ਰਜ਼ੀ ਦੁਨੀਆਂ ਦੇ ਆਧਾਰ ਉਤੇ ਜੀਵਨ-ਜਾਚਾਂ ਬਣਾਈਆਂ, ਤੇ ਇਹ ਸਾਡੀ ਆਪਣੀ ਦੁਨੀਆਂ ਕੰਤ-ਵਿਛੁਨੀ ਨਾਰ ਵਾਂਗ ਬੁੱਢੀ ਤੇ ਬੇ-ਰੌਣਕ ਹੋ ਗਈ। ਪਰ ਜ਼ਿੰਦਗੀ ਦੇ ਮਹਾਂ-ਪੁਰਖ ਗੁਰੂ ਨਾਨਕ ਨੇ ਏਸ ਛੁੱਟੜ ਦੁਨੀਆਂ ਨੂੰ ਮਨੁੱਖ ਦੀ ਗਲਵਕੜੀ ਵਿਚ ਲਿਆ ਵਿਗਸਾਇਆ।

ਹਾਰੀ ਹੋਈ ਜ਼ਿੰਦਗੀ ਆਪਣੇ ਵਿਚ ਵੰਡੀਆਂ ਪਾ ਕੇ ਨੀਵੇਂ ਨਾਲੋਂ ਉਚਿਆਂ ਹੋਣ ਦੀ ਤਸੱਲੀ ਲੈਣਾ ਚਾਹੁੰਦੀ ਸੀ, ਤੇ ਇਹਦੇ ਆਪਣੇ ਭਾਗ ਹੀ ਊਚ-ਨੀਚ, ਅਛੂਤ ਬਣ ਗਏ। ਏਸੇ ਕੌਮੀ ਖ਼ੁਦਕੁਸ਼ੀ ਦੇ ਖ਼ਿਲਾਫ਼ ਵੰਗਾਰ ਪੰਜਾਬ ਵਿਚ ਗੁਰੂ ਨਾਨਕ ਦੀ ਸੀ, ਜਿਨ੍ਹਾਂ ਨੇ ਬਾਲੇ ਮਰਦਾਨੇ ਨੂੰ ਏਕਤਾ ਦਾ ਚਿੰਨ੍ਹ ਬਣਾ ਕੇ ਸਾਰੇ ਮਨੁੱਖਾਂ ਨੂੰ ਇਕੋ ਨੂਰ ਦਾ ਚਮਤਕਾਰ ਦਸਿਆ।

ਜ਼ਿੰਦਗੀ ਦੀਆਂ ਹਾਰੀਆਂ ਹੋਈਆਂ ਅੱਖਾਂ ਵਿਚ ਅਨੇਕਾਂ ਦੇਵੀ ਦੇਵਤਿਆਂ ਦੇ ਝਾਉਲੇ ਪੈਂਦੇ ਹਨ। ਇਹਨਾਂ ਝਾਉਲਿਆਂ ਤੋਂ ਉਤਾਂਹ ਗੁਰੂ ਨਾਨਕ ਨੇ ਜ਼ਿੰਦਗੀ ਦੀ ਅਟੁਟ ਏਕਤਾ ਨੂੰ ਅਕਾਲ-ਪੁਰਖ ਦਾ ਨਾਂ ਦਿਤਾ, ਤੇ ਪੰਜਾਬੀਆਂ ਵਿਚ 'ਤੌਹੀਦ-ਪ੍ਰਸਤ' ਹਮਲਾ-ਆਵਰਾਂ ਦੇ ਟਾਕਰੇ ਦੀ ਤਾਕਤ ਪੈਦਾ ਕੀਤੀ।

ਨਵੇਂ ਰਸਤੇ ਜਿੱਤਣ ਦਾ ਹੀਆ ਮੁੱਕ ਜਾਣ ਕਰਕੇ ਮਨੁੱਖ ਆਪਣੇ ਨਾਲੋਂ ਕਮਜ਼ੋਰਾਂ ਉਤੇ ਹਕੂਮਤ ਦੀ ਹਿਰਸ ਕਰਨ ਲੱਗ ਪੈਂਦਾ ਹੈ। ਇਸਤ੍ਰੀ ਨੂੰ ਬੱਚੇ ਜੰਮਣ ਲਈ ਕਈ ਵਾਰ ਲੰਮਿਆਂ ਪੈਣਾ ਪੈਂਦਾ ਹੈ। ਆਦਮੀ ਨੇ ਉਹਦੇ ਉਤੇ ਹੀ ਕਾਠੀ ਪਾ ਲਈ। ਇਸਤ੍ਰੀ ਦੀ ਪਰਾਧੀਨਤਾ ਭਾਈਚਾਰਕ ਜ਼ਿੰਦਗੀ ਦੀ ਸੂਚਨਾ ਹੁੰਦੀ ਹੈ। ਜਿਥੇ ਉਪਜ ਤੇ ਖ਼ੁਸ਼ਹਾਲੀ ਘਟਦੀ ਜਾਏਗੀ, ਉਥੇ ਇਸਤ੍ਰੀ ਪਰਾਧੀਨ ਹੁੰਦੀ ਜਾਏਗੀ। ਇਸਤ੍ਰੀ ਨੂੰ ਆਦਮੀ ਨਾਲ ਬਰਾਬਰੀ ਦੇ ਕੇ, ਕਮਜ਼ੋਰ ਹੋਏ ਭਾਈਚਾਰੇ ਨੂੰ ਗੁਰੂ ਨਾਨਕ ਨੇ ਮੁੜ ਮਜ਼ਬੂਤ ਕੀਤਾ।

ਜਦੋਂ ਜ਼ਿੰਦਗੀ ਉਤੇ ਜਨ-ਸਾਧਾਰਨ ਦੀ ਪਕੜ ਕਮਜ਼ੋਰ ਹੋ ਜਾਂਦੀ ਹੈ, ਉਦੋਂ ਮਨੁੱਖ ਉਤੇ ਮਜ਼੍ਹਬ ਦੀ ਪਕੜ ਮਜ਼ਬੂਤ ਹੋ ਜਾਂਦੀ ਹੈ। ਮਜ਼੍ਹਬ ਇਕ ਪ੍ਰਸਿੱਧ ਵਿਚਾਰਵਾਨ ਦਿਆਂ ਸ਼ਬਦਾਂ ਵਿਚ "ਬੇ-ਰਹਿਮ ਦੁਨੀਆਂ ਦੀ ਰਹਿਮ-ਦਿਲੀ ਲਈ ਤਾਂਘ, ਬੇ-ਰੂਹ ਦੁਨੀਆਂ ਦੀ ਰੂਹਾਨੀ ਲਾਲਸਾ, ਸਤਾਏ ਲਤਾੜੇ ਲੋਕਾਂ ਦਾ ਇਨਸਾਫ਼ ਲਈ ਹਉਕਾ ਹੁੰਦਾ ਹੈ।"

ਜਦੋਂ ਜ਼ਿੰਦਗੀ ਦੀਆਂ ਸਾਧਾਰਨ ਖ਼ੁਸ਼ੀਆਂ ਤੋਂ ਆਮ ਲੋਕਾਂ ਨੂੰ ਵਿਰਵਿਆਂ

ਰਖਿਆ ਜਾਂਦਾ ਹੈ, ਉਦੋਂ ਉਹ ਗ੍ਰਿਹਸਤ-ਜੀਵਨ ਦੇ ਖ਼ਿਲਾਫ਼ ਹੋ ਜਾਣ ਦੀ ਮੂਰਖਤਾ ਵੀ ਕਰ ਲੈਂਦੇ ਹਨ। ਜਦੋਂ ਆਮ ਲੋਕਾਂ ਲਈ ਹੱਸਣਾ ਖੇਡਣਾ ਬਹੁਤ ਮਹਿੰਗਾ ਕਰ ਦਿਤਾ ਜਾਂਦਾ ਹੈ, ਓਦੋਂ ਲੋਕ ਹੱਸਣ ਖੇਡਣ ਨੂੰ ਪਾਪ ਸਮਝਣ ਵਿਚ ਤਸੱਲੀ ਲੱਭਦੇ ਹਨ, ਤੇ ਕਿਸੇ ਅਗਲੇ ਸਵਰਗ ਵਿਚ ਆਪਣੀਆਂ ਖ਼ਾਹਿਸ਼ਾਂ ਦੀ ਪੂਰਨਤਾ ਦੀ ਆਸ ਰਖਦੇ ਹਨ। ਸੰਗੀਤ ਵਰਜਿਤ ਹੋ ਜਾਂਦਾ ਹੈ, ਖ਼ੁਸ਼ੀ ਪਾਪ ਸਮਝੀ ਜਾਂਦੀ ਹੈ ਤੇ ਨਿਸਫਲ ਜ਼ਿੰਦਗੀ ਮਜ਼੍ਹਬ ਨੂੰ ਆਪਣਾ ਗੁਰੂ ਮੰਨ ਕੇ ਆਪਣੀ ਅਸਫਲਤਾ ਨੂੰ ਭੁੱਲਣਾ ਚਾਹੁੰਦੀ ਹੈ। ਜਿਸ ਹੱਦ ਤਕ ਅਸਫਲਤਾ ਦਾ ਅਹਿਸਾਸ ਵਧਦਾ ਹੈ, ਉਸ ਹੱਦ ਤਕ ਦੇਵੀਆਂ, ਦੇਵਤਿਆਂ ਤੇ ਕਰਾਮਾਤਾਂ ਵਿਚ ਵਿਸ਼ਵਾਸ ਵਧਦਾ ਹੈ ਤੇ ਓੜਕ ਮਨੁੱਖ ਦੇ ਸਾਰੇ ਕਰਮਾਂ, ਸਾਰੇ ਖ਼ਿਆਲਾਂ, ਸਾਰੀਆਂ ਉਮੈਦਾਂ ਉਤੇ ਭਰਮਾਂ ਤੇ ਭੁਲੇਖਿਆਂ ਦੀ ਧੁੰਦ ਛਾ ਜਾਂਦੀ ਹੈ।

ਜਦੋਂ ਗੁਰੂ ਨਾਨਕ ਸਾਹਿਬ ਪੈਦਾ ਹੋਏ, ਪੰਜਾਬ ਦੀ ਰੂਹ ਕਰੋੜਾਂ ਦੇਵੀਆਂ ਦੇਵਤਿਆਂ, ਨਰਕਾਂ ਸੁਰਗਾਂ, ਬਾਨ-ਪ੍ਰਸਤਾਂ ਬ੍ਰਹਮਚਾਰੀਆਂ, ਸਾਧਾਂ ਫ਼ਕੀਰਾਂ, ਕਬਰਾਂ ਮੜ੍ਹੀਆਂ ਦੇ ਭਾਰ ਹੇਠਾਂ ਸਾਹ ਤੋੜ ਰਹੀ ਸੀ। ਗੁਰੂ ਨਾਨਕ ਨੇ ਕਿਰਤ ਵਿਚ ਜੀਵਨ ਦੀ ਪੂਰਨਤਾ ਤੇ ਹਸੰਦਿਆਂ ਖੇਡੰਦਿਆਂ ਮੁਕਤ ਹੋਣ ਦਾ ਸੰਦੇਸ਼ ਦਿਤਾ। ਆਪਣੀ ਬੋਲੀ ਵਿਚ ਇਕ ਅਕਾਲ-ਪੁਰਖ ਅਗੇ ਪ੍ਰਾਰਥਨਾ ਦਾ ਰਿਵਾਜ ਚਲਾਇਆ, ਤੇ ਪ੍ਰਾਰਥਨਾ ਨੂੰ "ਜਿਹਾ ਸੇਵੇ, ਤਿਹਾ ਹੋਵੇ" ਦਾ ਸਫਲ ਸੰਕੇਤ ਦਸਿਆ। ਮਲਿਕ ਭਾਗੋਆਂ ਦੇ ਮੁਕਾਬਲੇ ਵਿਚ ਭਾਈ ਲਾਲੋਆਂ ਨੂੰ ਪਹਿਲ ਦੇ ਕੇ ਕੰਮ ਨੂੰ ਜ਼ਿੰਦਗੀ ਦਾ ਬਾਦਸ਼ਾਹ ਆਖਿਆ।

ਆਪਣੇ ਜੁਗ ਦਾ ਮੁਤਾਲਿਆ ਸਾਨੂੰ ਦਸੇਗਾ ਕਿ ਪਿਛਲੇ ਤੀਹਾਂ ਪੈਂਤੀਆਂ ਵਰ੍ਹਿਆਂ ਵਿਚ ਕਿਸ ਤਰ੍ਹਾਂ ਪ੍ਰਚਲਤ ਕੀਮਤਾਂ ਬਦਲੀਆਂ ਹਨ। ਸਾਰੀ ਦੁਨੀਆਂ ਉਤੇ ਸ਼ਾਹਾਂ ਬਾਦਸ਼ਾਹਾਂ ਦੇ ਦੀਵੇ ਇਕ ਇਕ ਕਰ ਕੇ ਬੁੱਝਦੇ ਗਏ ਹਨ। ਸਰਦਾਰੀਆਂ ਜੇ ਮੁੱਕੀਆਂ ਨਹੀਂ ਤਾਂ ਅੱਜ ਸ਼ਰਮਾ ਰਹੀਆਂ ਹਨ। ਦੁਨੀਆਂ ਦੇ ਤਕਰੀਬਨ ਅੱਧੇ ਹਿੱਸੇ ਉਤੇ ਮਲਿਕ ਭਾਗੋਆਂ ਦਾ ਰਾਜ ਖ਼ਤਮ ਹੋ ਗਿਆ ਹੈ ਤੇ ਉਥੇ ਭਾਈ ਲਾਲੋਆਂ ਦੀ ਪ੍ਰਧਾਨਗੀ ਮੰਨੀ ਗਈ ਹੈ।

ਰਸਮੀ ਮਜ਼੍ਹਬ ਦੇ ਗੋਰਖ-ਧੰਦੇ ਵਿਚ ਫਾਥੇ ਹਿੰਦੁਸਤਾਨ ਅੰਦਰ ਇਕ ਮਹਾਨ ਇਨਕਲਾਬੀ ਨਾਹਰਾ ਗੁਰੂ ਨਾਨਕ ਦੇਵ ਨੇ ਮਾਰਿਆ ਸੀ ਤੇ ਅੱਜ ਇਨਕਲਾਬ ਦੁਨੀਆਂ ਦੇ ਸਾਰੇ ਮਜ਼ਲੂਮ ਲੋਕਾਂ ਦੀ ਤੜਫਣੀ ਬਣ ਗਿਆ ਹੈ।

ਗੁਰੂ ਨਾਨਕ ਮੁਲਕ ਦੇ ਕੋਨੇ ਕੋਨੇ ਵਿਚ ਫਿਰੇ। ਉਹਨਾਂ ਮੰਦਰ, ਧਰਮ-

ਸ਼ਾਲਾਵਾਂ ਅਸਥਾਪਨ ਨਹੀਂ ਕੀਤੇ, ਮਤੇ ਉਹਨਾਂ ਦਾ ਸੰਦੇਸ਼ ਫ਼ਿਰਕੂ ਰੂਪ ਧਾਰ ਲਵੇ। ਉਹ ਮਸਜਿਦਾਂ ਵਿਚ ਗਏ, ਤੀਰਥੀਂ ਫਿਰੇ। ਮੰਦਰਾਂ ਵਿਚ ਠਾਕਰਾਂ ਦੀ ਆਰਤੀ ਦੀ ਥਾਂ ਉਹਨਾਂ ਅਕਾਲ-ਪੁਰਖ ਦੀ ਆਰਤੀ ਕੀਤੀ; ਮੱਠਾਂ ਵਿਚ ਯੋਗੀਆਂ ਨਾਲ ਬਹਿਸ ਕੀਤੀ ਤੇ ਪੰਜਾਬ ਦੀ ਜ਼ਿੰਦਗੀ ਦੇ ਖਲੋਤੇ ਪਾਣੀਆਂ ਵਿਚ ਮੁੜ ਹਰਕਤ ਲਿਆਂਦੀ।

ਉਹ ਖੇਤਾਂ ਵਿਚ ਕਾਮਿਆਂ ਕੋਲ ਗਏ। ਉਹਨਾਂ ਨੂੰ ਤਸੱਲੀ ਦਿਤੀ ਕਿ ਉਹਨਾਂ ਦੀ ਵਾਹੀ ਹੀ ਬੰਦਗੀ ਹੈ। ਉਹ ਹਲ ਨਾਲ ਧਰਤੀ ਵਿਚ ਸਿਆੜ ਨਹੀਂ ਕਢਦੇ, ਉਹ ਜ਼ਿੰਦਗੀ ਦੇ ਵੇਦ ਸ਼ਾਸਤ੍ਰ ਲਿਖ ਰਹੇ ਹਨ।

ਜਨੇਊ, ਨਮਾਜ਼, ਰੋਜ਼ੇ, ਬਹਿਸ਼ਤ, ਬ੍ਰਹਮਾ, ਵਿਸ਼ਨੂੰ, ਮਹੇਸ਼, ਪਿੰਡ, ਕਿਰਿਆ, ਦੇਵੀ-ਦੇਵ, ਨਰਕ-ਸੁਰਗ, ਪੂਜਾ-ਪਾਠ, ਕਿਸੇ ਬਾਰੇ ਕੋਈ ਭੁਲੇਖਾ ਗੁਰੂ ਸਾਹਿਬ ਦੀ ਸਿਖਿਆ ਵਿਚ ਨਹੀਂ ਮਿਲਦਾ। ਉਹਨਾਂ ਕੰਮ ਨੂੰ ਜ਼ਿੰਦਗੀ ਦਾ ਅਸਲੀ ਰਾਹ ਦਸਿਆ :

ਘਾਲ ਖਾਇ ਕਿਛ ਹਥੋਂ ਦੇ,
ਨਾਨਕ ਰਾਹ ਪਛਾਨੇ ਸੇ।

ਕਰਨੀ ਕਾਬਾ ਸੱਚ ਪੀਰ,
ਕਲਮਾ ਕਰਮ ਨਿਵਾਜ।

ਕੰਮ ਨੂੰ ਉਹਨਾਂ ਕਾਬੇ ਦਾ, ਸੱਚ ਨੂੰ ਪੀਰ ਦਾ, ਤੇ ਦਿਲ ਦੀ ਮਿਹਰਬਾਨੀ ਨੂੰ ਕਲਮੇ ਦਾ ਰੁਤਬਾ ਦਿੱਤਾ। ਦੂਜੇ ਲਫ਼ਜ਼ਾਂ ਵਿਚ ਸੱਚ ਬੋਲਣ ਵਾਲੇ, ਸਫਲ ਕੰਮ ਕਰਨ ਵਾਲੇ ਤੇ ਦਿਲ ਦੇ ਮਿਹਰਬਾਨ ਕਾਮੇ ਨੂੰ ਉਹਨਾਂ ਨੇ ਕਲਮੇ, ਪੀਰ, ਤੇ ਕਾਬੇ ਤੋਂ ਬੇ-ਮੁਥਾਜ ਦਸਿਆ ਹੈ।

ਗੁਰੂ ਨਾਨਕ ਕਿਸੇ ਅਲੌਕਿਕ ਸੁਨੇਹੇ ਦੇ ਕਾਸਦ ਜਾਂ ਪ੍ਰਚਾਰਕ ਨਹੀਂ ਸਨ, ਉਹ ਸਮਕਾਲੀ ਜ਼ਿੰਦਗੀ ਦੀ ਹੋਣੀਆਂ-ਭਰੀ ਇਕ ਲਹਿਰ ਸਨ, ਜਿਸ ਨੂੰ ਛੋਹਦੇ ਸਨ ਧੜਕਾ ਦੇਂਦੇ ਸਨ, ਅੱਖਾਂ ਦੀ ਧੁੰਦ ਮਿਟਾ ਕੇ ਉਹਨਾਂ ਵਿਚ ਜ਼ਿੰਦਗੀ ਦੇ ਅਰਥ ਲਿਸ਼ਕਾ ਦੇਂਦੇ ਸਨ।

ਬਾਦਸ਼ਾਹਾਂ ਨੇ ਉਹਨਾਂ ਨੂੰ ਕੈਦ ਕੀਤਾ, ਅਮੀਰਾਂ ਨੇ ਉਹਨਾਂ ਉਤੇ ਊਜਾਂ ਲਾਈਆਂ, ਜਾਹਿਲਾਂ ਨੇ ਉਹਨਾਂ ਨੂੰ ਵੱਟੇ ਮਾਰੇ, ਪਰ ਉਹਨਾਂ ਇਕ

ਮਨੁੱਖ ਦੀ ਆਯੂ ਵਿਚ ਪੰਜਾਬ ਦਾ ਜੀਵਨ ਬਦਲ ਦਿੱਤਾ ਤੇ ਸਾਰੇ ਮੁਲਕ ਵਿਚ ਨਵੀਆਂ ਪ੍ਰੇਰਨਾਵਾਂ ਧੜਕਾ ਦਿਤੀਆਂ। ਉਹਨਾਂ ਦੀ ਬਾਣੀ ਉਹਨਾਂ ਦੇ ਸਮੇਂ ਦੀ ਦਲੇਰ ਆਵਾਜ਼ ਹੈ, ਉਹਨਾਂ ਦਾ ਜੀਵਨ ਗ਼ਲਤ ਹਕੂਮਤ, ਗ਼ਲਤ ਮਜ਼੍ਹਬ, ਗ਼ਲਤ ਭਾਈਚਾਰੇ ਦੇ ਖ਼ਿਲਾਫ਼ ਬਗ਼ਾਵਤ ਸੀ। ਦਿੱਲੀ ਤੋਂ ਲੈ ਕੇ ਕਾਬਲ ਤਕ ਬੁੱਤਾਂ ਅਗੇ ਮੱਥੇ ਰਗੜਦੀ, ਧੂਣੀਆਂ ਵਿਚੋਂ ਸੁਆਹ ਦੇ ਚੂੰਢੇ ਮੰਗਦੀ, ਦਰਿਆਵਾਂ ਦੇ ਪਾਣੀਆਂ ਵਿਚੋਂ ਅੰਮ੍ਰਿਤ ਢੂੰਡਦੀ ਤੇ ਰਾਜਿਆਂ ਨੂੰ ਰੱਬ ਦਾ ਰੂਪ ਮੰਨਦੀ ਖ਼ਲਕਤ ਨੂੰ ਸ੍ਵੈ-ਮਾਨ ਦੀ ਸਿਖਿਆ ਦੇ ਕੇ ਰੋਜ਼ਾਨਾ ਜ਼ਿੰਦਗੀ ਦੀ ਕਰਾਮਾਤ ਦਾ ਵਿਸ਼ਵਾਸ਼ ਦੁਆਇਆ।

ਇਹ ਨਤੀਜਾ ਗੁਰੂ ਸਾਹਿਬ ਦੀ ਸਿਖਿਆ ਦਾ ਹੀ ਹੈ ਕਿ ਪੰਜਾਬ ਵਿਚ ਛੂਤ-ਛਾਤ ਘਟ ਹੈ, ਭਰਮ ਘਟ ਹਨ। ਭਾਵੇਂ ਸਮਾਂ ਪਾ ਕੇ ਬਹੁਤੇ ਸ਼ਰਧਾਲੂਆਂ ਨੇ ਇਹਨਾਂ ਨੂੰ ਉਚੇਚਾ ਆਪਣਾ ਗੁਰੂ ਮੰਨ ਕੇ ਇਕ ਸ਼ਾਨਦਾਰ ਪੰਥ ਦੀ ਉਸਾਰੀ ਕਰ ਲਈ, ਪਰ ਗੁਰੂ ਨਾਨਕ ਦੀ ਸਿੱਖਿਆ ਦਾ ਅਸਰ ਸਾਰੇ ਪੰਜਾਬ ਉਤੇ ਪ੍ਰਤੱਖ ਹੈ। ਕੀ ਪੰਜਾਬੀ ਹਿੰਦੂ, ਕੀ ਪੰਜਾਬੀ ਮੁਸਲਮਾਨ ਤੇ ਕੀ ਪੰਜਾਬੀ ਸਿੱਖ, ਇਹ ਤਿੰਨੇ ਹੋਰ ਸੂਬਿਆਂ ਵਿਚ ਆਪਣੇ ਹਮ-ਮਜ਼੍ਹਬਾਂ ਵਿਚ ਵਿਸ਼ੇਸ਼ਤਾ ਰਖਦੇ ਹਨ। ਇਹਨਾਂ ਉਤੇ 1947 ਵਿਚ ਫ਼ਿਰਕੂ ਬਿਜਲੀ ਕੜਕੀ। ਕਈ ਤਬਾਹ ਹੋਏ, ਅਧਿਓਂ ਬਹੁਤੇ ਵੀਰਾਨ ਤੇ ਬੇ-ਘਰ ਹੋ ਗਏ। ਪਰ ਇਹਨਾਂ ਸਭਨਾਂ ਦਾ ਹੌਸਲਾ ਹੈਰਾਨ ਕਰਨ ਵਾਲਾ ਹੈ। ਸੜਕਾਂ ਦੀਆਂ ਪਟੜੀਆਂ ਉਤੇ ਹੱਸ ਹੱਸ ਕੇ ਇਹ ਪੈਸੇ ਪੈਸੇ ਦਾ ਸੌਦਾ ਵੇਚਦੇ ਰਹੇ ਹਨ। ਇਹਨਾਂ ਵਰਗੀ ਮੁਸੀਬਤ ਪੰਜਾਬ ਤੋਂ ਬਾਹਰ ਜਿਥੇ ਕਿਤੇ ਆਈ, ਅਤਿ ਸੋਗੀ ਕਹਾਣੀ ਬਣ ਗਈ। ਪਰ ਹਰ ਪੰਜਾਬੀ ਹਿੰਦੂ, ਸਿੱਖ ਜਾਂ ਮੁਸਲਮਾਨ ਹਿੰਦੁਸਤਾਨ ਵਿਚ ਤੇ ਪਾਕਿਸਤਾਨ ਵਿਚ ਵੀ ਨਵੀਂ ਜ਼ਿੰਦਗੀ ਦੀਆਂ ਆਸਾਂ ਨਾਲ ਧੜਕਦਾ, ਜ਼ਿੰਦਗੀ ਦੇ ਵੈਰੀਆਂ ਨੂੰ ਵੰਗਾਰ ਰਿਹਾ ਹੈ। ਇਹ ਉਸੇ ਲੋਕ-ਗੁਰੂ ਦੇ ਲੰਮੇ ਜੀਵਨ ਦੀ ਬਰਕਤ ਹੈ, ਜਿਸ ਨੇ ਪਿੰਡ-ਪਿੰਡ, ਸ਼ਹਿਰ-ਸ਼ਹਿਰ ਫਿਰ ਕੇ ਕਿਰਤ ਕਮਾਈ ਦੀ ਬਾਦਸ਼ਾਹਤ ਦਾ ਸੁਨੇਹਾ ਦਿੱਤਾ

**ਚਟੀ ਕਾ ਪ੍ਰਸਿਓ ਅਤਿ ਜਾਏ,**
**ਤਾਂ ਕਾ ਖੱਟਿਆ ਸਭ ਕੋਈ ਖਾਏ।**

ਜਿਸ ਗੁਰੂ ਨੇ ਜ਼ਾਤ ਪਾਤ ਦਾ ਅਭਿਮਾਨ ਹਟਾ ਕੇ ਕੰਮ ਉਤੇ ਨਿਬੇੜਾ

ਕੀਤਾ, ਜਿਸ ਨੇ ਊਚ ਨੀਚ ਦਾ ਵੇਰਵਾ ਦੂਰ ਕਰ ਕੇ ਸਭ ਨੂੰ ਇਕੋ ਰੂਹ ਦੀਆਂ ਕਿਰਨਾਂ ਦਸਿਆ ਸੀ, ਜਿਸ ਨੇ ਧਰਤੀ ਦੀ ਦੌਲਤ ਸਾਂਝੀ ਕਰ ਕੇ "ਵੰਡ ਛਕਣ' ਦੀ ਮਹੱਤਤਾ ਪ੍ਰਗਟ ਕੀਤੀ ਸੀ; ਜਿਸ ਨੇ ਅਗਲੀ ਦੁਨੀਆਂ ਨੂੰ ਲਾਰਾ ਆਖ ਕੇ ਏਸੇ ਦੁਨੀਆਂ ਵਿਚ ਹੰਭਲਾ ਮਾਰ ਕੇ ਜੀਉਣ ਦਾ ਉਪਦੇਸ਼ ਦਿਤਾ ਸੀ।

ਗੁਰੂ ਨਾਨਕ ਨੇ ਜਿਸ ਸਾਂਝੀਵਾਲਤਾ, ਮਨੁੱਖ-ਸਮਾਨਤਾ, ਕੰਮ ਦੀ ਉੱਚਤਾ ਤੇ ਮਨੁੱਖੀ ਏਕਤਾ ਦੇ ਬੀਜ ਪੰਜਾਬ ਦੀ ਧਰਤੀ ਵਿਚ ਖਿਲਾਰੇ ਸਨ, ਉਹ ਫੁੱਟੇ, ਪੁੰਗਰੇ ਤੇ ਹੁਣ ਨਿਸਰੇ ਹਨ। ਉਹਨਾਂ ਨੂੰ ਸਿੱਟੇ ਪੈਣਗੇ ਤੇ ਪੰਜਾਬ ਦੀ ਸਾਰੀ ਧਰਤੀ ਸੁਨਹਿਰੀ ਹੋ ਜਾਏਗੀ। ਗ਼ਰੀਬੀ ਤੇ ਮਲਿਕ ਭਾਗੋ ਕੇਂਡਿਆਲੀ ਪੋਹਲੀ ਵਾਂਗ ਗੋਡ ਸੁੱਟੇ ਜਾਣਗੇ ਤੇ ਧੰਨੇ ਭਗਤ ਦੇ ਸ਼ਬਦਾਂ ਵਿਚ ਹਰ ਇਕ ਕਾਮੇ ਦੀ ਇਹ ਮੰਗ ਪਰਵਾਨ ਕੀਤੀ ਜਾਏਗੀ :—

ਦਾਲ ਸੀਧਾ ਮਾਂਗਉ ਘੀਓ ।
ਹਮਰਾ ਖੁਸ਼ੀ ਕਰੇ ਨਿਤ ਜੀਓ ।
ਪਨੀਆਂ ਛਾਦਨ ਨੀਕਾ ।
ਅਨਾਜ ਮੰਗੋ ਸਤ ਸੀਕਾ ।
ਗਊ ਭੈਂਸ ਮੰਗੋ ਲਵੇਰੀ ।
ਇਕ ਤਾਜਨ ਤੁਰੀ ਚੰਗੇਰੀ ।
ਘਰ ਕੀ ਗੀਹਨ ਚੰਗੀ ।
ਜਨ ਧਨਾ ਲੇਵੈ ਮੰਗੀ ।

ਗੁਰੂ ਸਾਹਿਬ ਦੀ ਇਹ ਸਿੱਖਿਆ ਕਿ ਜ਼ਿੰਦਗੀ ਦਾ ਪਹਿਲਾ ਧਰਮ ਕੁਦਰਤ ਦੇ ਵਸੀਲਿਆਂ ਨੂੰ ਦਿਆਨਤਦਾਰੀ ਤੇ ਇਨਸਾਫ਼ ਨਾਲ ਮਨੁਖ ਦੇ ਸੁਖ ਲਈ ਵਰਤਣਾ ਹੈ, ਭਾਈਚਾਰਕ ਸਾਇੰਸ ਦੀ ਪਹਿਲੀ ਸੂਚਨਾ ਹੈ। ਜੋ ਗੁਰੂ ਸਾਹਿਬ ਨੇ ਪੰਜ ਸੌ ਵਰ੍ਹੇ ਪਹਿਲਾਂ ਕਲਪਨਾ ਵਿਚ ਲਿਆਂਦਾ, ਉਹ ਨਵੇਂ ਯੁਗ ਦੇ ਫ਼ਿਲਾਸਫ਼ਰ ਅਜ ਤਜਰਬੇ ਤੇ ਦਲੀਲ ਨਾਲ ਸਹੀ ਸਾਬਤ ਕਰ ਰਹੇ ਹਨ। ਉਹ ਅਜ ਇਸ ਸਿੱਟੇ ਉਤੇ ਪਹੁੰਚੇ ਹਨ ਕਿ ਭੁਖੇ ਢਿਡ ਕੋਈ ਅਖ਼ਲਾਕ ਨਹੀਂ ਬਣਾ ਸਕਦੇ, ਨੰਗੇ ਠਿਠਰਦੇ ਸਰੀਰ ਸਭਿਆਚਾਰ ਪੈਦਾ ਨਹੀਂ ਕਰ ਸਕਦੇ, ਮੁਥਾਜੀ ਵਿਚੋਂ ਸਚਾਈ ਦਾ ਗਿਆਨ ਨਹੀਂ ਉਪਜਦਾ। ਕੈਦ ਤੇ ਗ਼ੁਲਾਮੀ

ਗੀਤ ਨਹੀਂ, ਕੀਰਨੇ ਹੀ ਉੱਠ ਸਕਦੇ ਹਨ।

ਗੁਰੂ ਸਾਹਿਬ ਨੇ ਆਪਣੀ ਸਿਖਿਆ ਬਾਰ ਬਾਰ ਦੁਹਰਾਈ ਕਿ :—

ਅਮਲ ਕਰ ਧਰਤੀ ਬੀਜ ਸ਼ਬਦੋ,
ਕਰਿ ਸਚ ਕੀ ਆਬ ਨਿਤ ਦੇਹਿ ਪਾਣੀ।
ਹੋਏ ਕਿਰਸਾਨ ਈਮਾਨ ਜਮਾਇ,
ਲੈ ਭਿਸਤ ਦੋਜ਼ਖ ਮੂੜੇ ਏਵੇਂ ਜਾਣੀ।
ਮਤਿ ਜਾਣ ਸਹਿ ਗਲੀਂ ਪਾਇਆ।

ਅਮਲ ਤੇ ਸੱਚ ਨੂੰ ਹੀ ਉਹਨਾਂ ਮੂਲ ਦਸਿਆ, ਬਾਕੀ ਸਾਰੇ ਖਿਲਾਰੇ ਨੂੰ ਉਹਨਾਂ ਫੋਕੀਆਂ ਗੱਲਾਂ ਆਖਿਆ, ਜਿਨ੍ਹਾਂ ਨਾਲ ਸ਼ਹੁ ਨਹੀਂ ਪਾਇਆ ਜਾ ਸਕਦਾ।

ਕਿਸਾਨਾਂ ਨੂੰ ਬਹੁਤ ਘਟ ਅਗੇ ਕਿਸੇ ਰਹਿਬਰ ਨੇ ਏਡੀ ਤਸੱਲੀ ਦਿਤੀ ਹੋਵੇਗੀ। ਕਾਮਿਆਂ ਦੀ ਮੁਸ਼ੱਕਤ ਭਰੀ ਜ਼ਿੰਦਗੀ ਨੂੰ ਹਰ ਕੋਈ ਅਗੇ ਪਿਛੇ ਦੀਆਂ ਆਸਾਂ ਨਾਲ ਹੋਰ ਗੁੰਝਲਦਾਰ ਬਣਾਈ ਰਖਦਾ ਸੀ। ਪਰ ਗੁਰੂ ਸਾਹਿਬ ਨੇ ਕੰਮ ਦੀ ਵਡਿੱਤਣ ਦਾ ਨਾਅਰਾ ਜਨਤਾ ਦੇ ਕੰਨੀਂ ਪਾਇਆ। ਅਜੇ ਤਕ ਜ਼ਿੰਦਗੀ ਦੇ ਕੰਮਾਂ ਨੂੰ ਇਬਾਦਤ ਦੇ ਰਾਹ ਵਿਚ ਇਕ ਜ਼ਰੂਰੀ ਜਿਹੀ ਅੜਚਨ ਹੀ ਖ਼ਿਆਲ ਕੀਤਾ ਜਾਂਦਾ ਸੀ, ਤੇ ਤਿਆਗੀ ਹੋ ਕੇ ਸਮਾਧੀ ਵਿਚ ਮਗਨ ਰਹਿ ਸਕਣਾ ਅਤਿ ਉੱਚਾ ਆਦਰਸ਼ ਖ਼ਿਆਲ ਕੀਤਾ ਜਾਂਦਾ ਸੀ, ਪਰ ਗੁਰੂ ਸਾਹਿਬ ਨੇ ਦਿਆਨਤ-ਦਾਰ ਪਦਾਰਥਕ ਖ਼ੁਸ਼ਹਾਲੀ ਨੂੰ ਬੜਾ ਉੱਚਾ ਰੁਤਬਾ ਦਿਤਾ ਤੇ ਓੜਕ ਉਹਨਾਂ ਦੀ ਇਸ ਸਿਖਿਆ ਨੂੰ ਧੰਨੇ ਭਗਤ ਦੇ ਸ਼ਬਦਾਂ ਵਿਚ ਗੁਰਿਆਈ ਦੀ ਪਦਵੀ ਦਿਤੀ ਗਈ।

ਭੁਖੇ ਭਗਤ ਨਾ ਕੀਜੇ — ਯਹਿ ਮਾਲਾ ਆਪਣੀ ਲੀਜੇ।

ਇਹ ਕਿਸੇ ਭਗਤ ਦਾ ਘੜੀ ਪਲ ਦਾ ਰੋਂ ਨਹੀਂ, ਇਹ ਜਨ-ਸਾਧਾਰਨ ਦੀ ਜ਼ਿੰਦਗੀ ਦੇ ਵਸੀਲਿਆਂ ਉਤੇ ਜ਼ੋਰੀ ਕਬਜ਼ਾ ਰਖਣ ਵਾਲਿਆਂ ਦੇ ਖ਼ਿਲਾਫ਼ ਬਗ਼ਾਵਤ ਦਾ ਅਚੇਤ ਜਿਹਾ ਆਰੰਭ ਹੈ। ਇਹ ਬਗਾਵਤ ਖਿਲਰਦੀ ਖਿਲਰਦੀ ਅਜ ਅੱਧੀ ਦੁਨੀਆਂ ਉਤੇ ਕਾਮਯਾਬ ਹੋ ਗਈ ਹੈ। ਕੀ ਆਰਥਕ ਤੇ ਕੀ ਆਤਮਕ, ਸਭ ਰਾਜੇ ਰਾਣੇ ਹਰ ਥਾਂ ਕੰਬਣ ਲੱਗ ਪਏ ਹਨ, ਤੇ ਗੁਰੂ ਸਾਹਿਬ ਦੇ ਕਹਿਣ ਅਨੁਸਾਰ ਅਜ ਜਨ-ਸਾਧਾਰਨ ਉਤੇ "ਨਦਰਿ ਬਖਸੀਸ" ਹੁੰਦੀ ਜਾ ਰਹੀ ਹੈ।

ਜਿਥੈ ਨੀਚ ਸਮਾਲੀਅਨਿ
ਉਥੈ ਨਦਰਿ ਤੇਰੀ ਬਖਸੀਸ ।

ਅਜ ਵੱਡਿਆਂ ਦੀ ਰੀਸ ਦਾ ਦੌਰ ਖ਼ਤਮ ਹੋ ਗਿਆ ਹੈ, ਤੇ ਉਹਨਾਂ ਜ਼ਿੰਦਗੀ ਦੇ ਉਸਰਈਆਂ ਦਾ ਰਸੂਖ਼ ਵਧ ਰਿਹਾ ਹੈ, ਜਿਨ੍ਹਾਂ ਨੂੰ ਬੇਦ ਕਤੇਬਾਂ ਵਿਚ ਨਾ ਵੇਖਣ-ਯੋਗ, ਨਾ ਸੁਣਨ-ਯੋਗ ਆਖਿਆ ਗਿਆ ਸੀ, ਪਰ ਜਿਨ੍ਹਾਂ ਨੂੰ ਗੁਰੂ ਸਾਹਿਬ ਨੇ ਸਾਰਿਆਂ ਨੂੰ ਖੁਆਣ ਵਾਲੇ ਆਖਿਆ ਹੈ :

ਬਲਦ ਮਸਾਇਕ ਹਾਲੀ ਸ਼ੇਖ,
ਧਰਤ ਕਤੇਬ ਵੂੜੀ ਲੇਖ,
ਚੋਟੀ ਕਾ ਪ੍ਰਸਿਓ ਅਤਿ ਜਾਏ,
ਤਾਂ ਕਾ ਖਟਿਆ ਸਭ ਕੋਈ ਖਾਇ ।

1. ਉਪਜਾਊ ਕੰਮ ਸਭ ਤੋਂ ਵੱਡਾ ਗੁਣ ਹੈ : ਵਿਣ ਗੁਣ ਕੀਤੇ ਭੋਗਤ ਨਾ ਹੋਏ ।

2. ਰਾਜੇ ਤੇ ਮਲਿਕ ਮਨੁਖਤਾ ਨਹੀਂ — ਇਹ ਬਹੁਤੀ ਵਾਰੀ ਕਲ ਕਾਤੀ ਕਸਾਈ ਬਣ ਜਾਂਦੇ ਹਨ — ਜਨ-ਸਾਧਾਰਨ ਨੂੰ ਉਹਨਾਂ ਮਨੁਖਤਾ ਆਖਿਆ ।

3. ਸਾਂਝੀ ਅਮੀਰੀ ਵਿਚ ਮੁਕਤੀ ਹੈ । ਸਭੇ ਸਾਂਝੀਵਾਲ ਸਦਾਇਨ, ਕੋਈ ਨਾ ਦਿਸੈ ਬਾਹਿਰਾ ਜੀਉ ।

4, ਗ਼ਰੀਬੀ ਤੇ ਦਲਿੱਦਰ ਹਰ ਗੁਨਾਹ ਤੇ ਬਦ-ਇਖ਼ਲਾਕੀ ਦੇ ਸੋਮੇਂ ਹਨ — ਭੁਖੇ ਭਗਤ ਨਾ ਕੀਜੇ ।

5. ਚੰਗੀ ਕਰਨੀ ਨਾਲੋਂ ਉਚੇਰੀ ਪੂਜਾ ਕੋਈ ਨਹੀਂ ।

6. ਪਰਾਇਆ ਹੱਕ ਮੋੜੇ ਬਿਨਾਂ ਕੋਈ ਆਪਣਾ ਹੱਕ ਮਾਣ ਨਹੀਂ ਸਕਦਾ ।

ਗੁਰੂ ਸਾਹਿਬ ਨੇ ਜ਼ਿੰਦਗੀ ਦੀਆਂ ਇਹਨਾਂ ਬੁਨਿਆਦੀ ਕੀਮਤਾਂ ਉਤੇ ਉਸ ਸਮੇਂ ਜ਼ੋਰ ਦਿਤਾ, ਜਿਸ ਸਮੇਂ ਰਸਮੀ ਮਰਯਾਦਾ ਦੇ ਖ਼ਿਲਾਫ਼ ਇਕ ਲਫ਼ਜ਼ ਵੀ ਆਖਿਆਂ ਸਿਆਣੇ ਤੋਂ ਸਿਆਣੇ ਮਨੁਖ ਨੂੰ "ਭੂਤਨਾ ਤੇ ਬੇਤਾਲਾ" ਸਮਝਿਆ ਜਾਂਦਾ ਸੀ, ਤੇ ਉਹਨੂੰ ਕੁਰਾਹੀਆ ਆਖ ਕੇ ਵੇਮਾਂ ਮਾਰੀਆਂ ਜਾਂਦੀਆਂ ਸਨ । ਗੁਰੂ ਸਾਹਿਬ ਨੇ ਲਾਸਾਨੀ ਦਲੇਰੀ ਨਾਲ ਸਦੀਆਂ ਤੋਂ ਵੱਡੇ ਹੁੰਦੇ ਭਰਮ-ਭੂਮਣੇ ਨੂੰ ਛੇੜਿਆ ਤੇ ਝੰਜੋੜਿਆ, ਤੇ ਨਿਕੰਮੀਆਂ ਮੱਖੀਆਂ ਨੂੰ ਉਤੋਂ ਉਡਾ ਕੇ ਹੇਠੋਂ

ਖ਼ਾਲੀ ਖੱਗਾ ਨੰਗਾ ਕਰ ਦਿਤਾ, ਤੇ ਉਹਦੀ ਥਾਂ ਮਹਾਨ ਮਨੁੱਖੀ ਸਚਾਈਆਂ ਬੜੇ ਸਾਦੇ ਲਫ਼ਜ਼ਾਂ ਵਿਚ ਪਰਚਾਰੀਆਂ।

ਗੁਰੂ ਨਾਨਕ ਦੇ ਜੋਤੀ ਜੋਤ ਸਮਾਉਣ ਸਮੇਂ ਜੇ ਅਸੀਂ ਉਹਨਾਂ ਦੇ ਸਿੱਖ ਦਾ ਅਨੁਮਾਨ ਲਾਉਣਾ ਚਾਹੀਏ ਤਾਂ ਇਹ ਚਿੱਤਰ ਉਹਦਾ ਅੱਖਾਂ ਸਾਹਮਣੇ ਆਵੇਗਾ: ਉਹਨਾਂ ਦਾ ਸਿੱਖ ਜਨੇਊ ਨਹੀਂ ਪਾਂਦਾ, ਬੁੱਤ ਨਹੀਂ ਪੂਜਦਾ, ਇਸ ਲਈ ਠਾਕਰ-ਦਵਾਰਿਆਂ, ਸ਼ਿਵਦਵਾਲਿਆਂ ਨਾਲ ਉਹਦਾ ਕੋਈ ਸੰਬੰਧ ਨਹੀਂ। ਉਹ ਗੰਗਾ ਵਿਚ ਫੁੱਲ ਰੋੜਨ ਨਹੀਂ ਜਾਂਦਾ, ਉਹ ਦੇਵੀਆਂ ਨੂੰ ਨਹੀਂ ਮੰਨਦਾ, ਉਹਦੀ ਕੋਈ ਬੇਦ ਕਤੇਬ ਨਹੀਂ, ਉਹਨੂੰ ਜ਼ਾਤ ਵਰਨ ਦਾ ਭਰਮ ਨਹੀਂ, ਉਹ ਆਪਣੇ ਮਹਾਨ ਗੁਰੂ ਵਰਗਾ ਨਿਰਾ "ਆਦਮੀ ਵਿਚਾਰਾ" ਹੈ। ਉਹਦੇ ਇਤਕਾਦਾਂ ਵਿਚ ਵੀ ਕੋਈ ਗੁੰਝਲਾ ਨਹੀਂ। "ਏਕ ਪਿਤਾ ਏਕਸ ਕੇ ਹਮ ਬਾਰਕ", "ਏਕ ਨੂਰ ਤੇ ਸਭ ਜਗ ਉਪਜਿਆ ਕੌਣ ਭਲੇ ਕੌਣ ਮੰਦੇ" ਤੇ "ਨੀਅਤਿ ਰਾਸਿ" ਹੋਣ ਨਾਲ ਕੰਮ ਕੀਤਿਆਂ ਕਬੂਲ ਹੋਣ ਦਾ ਭਰੋਸਾ: "ਕਾਹੇ ਪਟੋਲਾ ਪਾੜਤੀ ਕੰਬਲੀ ਪਹਿਰੇ ਕਾਇ, ਘਰ ਹੀ ਬੈਠੇ ਸ਼ਹੁ ਮਿਲੇ ਜੇ ਨੀਅਤਿ ਰਾਸਿ ਕਰੇ।"

ਚਾਰੇ ਬੇਦ ਮੁਖਾਗਰ ਪਾਠ।
ਵਰਤ ਨੇਮ ਕਰੇ ਦਿਨ ਰਾਤ।
ਕਾਜੀ ਮੁਲਾਂ ਹੋਵਹਿ ਸ਼ੇਖ।
ਜੋਗੀ ਜੰਗਮ ਭਗਵੇ ਭੇਖ।
ਜੇਤੇ ਜੀਅ ਲਿਖੀ ਸਿਰ ਕਾਰ।
ਕਰਨੀ ਉਪਰ ਹੋਵਗ ਸਾਰ।

ਚਾਰੇ ਵੇਦਾਂ ਦਾ ਪਾਠ, ਤੀਰਥਾਂ ਦੀ ਯਾਤਰਾ, ਵਰਤ ਨੇਮ, ਕਾਜ਼ੀ ਮੁੱਲਾਂ, ਜੰਗਮ ਜੋਗੀ — ਸਭ ਦਾ ਨਿਰਣਾ ਕਰਨੀ ਉਤੇ ਹੋਵੇਗਾ।

ਵਾਹਿਗੁਰੂ ਦਾ ਧਿਆਨ ਉਹਨਾਂ ਲਈ ਸਾਂਝੀਵਾਲਤਾ ਦੀ ਬੁਨਿਆਦੀ ਕਲਪਨਾ ਸੀ। ਵਾਹਿਗੁਰੂ ਨੂੰ ਉਹ ਇਹੋ ਜਿਹੀ ਅਟੱਲ ਸਚਾਈ ਮੰਨਦੇ ਸਨ ਜਿਹੜੀ ਆਖਿਆਂ ਵੱਡੀ ਨਹੀਂ ਹੁੰਦੀ, ਨਾ ਆਖਿਆਂ ਛੋਟੀ ਹੁੰਦੀ, ਖ਼ੁਸ਼ਾਮਦ ਨਾਲ ਖ਼ੁਸ਼ ਨਹੀਂ ਹੁੰਦੀ, ਇਨਕਾਰ ਕੀਤਿਆਂ ਨਾਰਾਜ਼ ਨਹੀਂ ਹੁੰਦੀ। ਸਭ ਨੂੰ ਇਕੋ ਕੁਦਰਤ ਦੇ ਬੰਦੇ ਸਮਝ ਕੇ ਗੁਰੂ ਸਾਹਿਬ ਨੇ "ਹਸੰਦਿਆਂ ਪਹਿਨੰਦਿਆਂ ਖਲੰਦਿਆਂ"

ਜੀਵਨ ਸਫਲਾ ਕਰਨ ਦੀ ਜਾਚ ਦੱਸੀ ਤੇ ਕਰਨੀ ਨੂੰ ਮੂਲ ਪ੍ਰੀਖਿਆ ਆਖਿਆ। ਈਸ਼ਵਰ ਦੇ ਨਾਂ ਉਤੇ ਗੁੰਦੀਆਂ ਫਾਹੀਆਂ ਨੂੰ ਖੋਲ੍ਹ ਕੇ ਉਹਨਾਂ ਜੀਵਨ ਦਾ ਤ੍ਰਾਸ ਦੂਰ ਕਰ ਦਿਤਾ ਤੇ ਚੰਗੇ ਜੀਵਨ ਲਈ ਚੰਗੇ ਆਲੇ-ਦੁਆਲੇ, ਹੱਸਣ, ਪਹਿਨਣ, ਖੇਡਣ ਦੇ ਚੰਗੇ ਸਾਮਾਨ ਪ੍ਰਾਪਤ ਕਰਨ ਦੀ ਸਿਫ਼ਾਰਸ਼ ਕੀਤੀ।

ਜਿਹੜਾ ਕੋਈ ਗੁਰੂ ਸਾਹਿਬ ਦੀ ਸਿੱਖਿਆ ਵਿਚੋਂ ਜ਼ਿੰਦਗੀ ਤੋਂ ਅੱਡਰੇ ਕਿਸੇ ਜਪ ਤਪ ਦੇ ਇਸ਼ਾਰੇ ਪੜ੍ਹਦਾ ਹੈ, ਉਹ ਜ਼ਿੰਦਗੀ ਨੂੰ ਫੇਰ ਉਸੇ ਖੁੱਭਣ ਵਿਚ ਫਸਾਂਦਾ ਹੈ, ਜਿਦ੍ਹੋ ਵਿਚੋਂ ਗੁਰੂ ਸਾਹਿਬ ਨੇ ਸਾਨੂੰ ਕੱਢਿਆ ਸੀ। ਗੁਰੂ ਸਾਹਿਬ ਦਾ ਸਾਰਾ ਜੀਵਨ ਮਨੁੱਖ ਨੂੰ ਸਹਿੰਸਿਆਂ-ਸਹਿਮਾਂ ਤੋਂ ਸੁਤੰਤਰ ਕਰਨ ਲਈ ਜੀਵਿਆ ਗਿਆ। ਗੋਰਖ ਨਾਥਾਂ, ਪੀਰਾਂ, ਫ਼ਕੀਰਾਂ, ਸਿੱਧਾਂ, ਬ੍ਰਹਮਚਾਰੀਆਂ ਨਾਲ ਉਹਨਾਂ ਬਹਿਸਾਂ ਕੀਤੀਆਂ ਤੇ ਬਾਰ ਬਾਰ ਨਿਰਣਾ ਕਰਾਇਆ ਕਿ ਤਪ, ਸਮਾਧੀਆਂ ਤੇ ਉਚੇਚੀਆਂ ਮਿਹਰਾਂ ਦਾ ਹੰਕਾਰ ਟੁਟੇ ਬਿਨਾਂ ਸੱਚ ਨਹੀਂ ਲੱਭ ਸਕਦਾ।

ਉਹਨਾਂ ਦੇ ਸਮੇਂ ਹਰ ਹੋਣੀ ਨੂੰ ਲੋਕ ਭਗਵਾਨ ਦਾ ਭਾਣਾ ਮੰਨ ਕੇ ਜਰਦੇ ਤੇ ਹੋਣੀ ਦੇ ਵਿਰੁਧ ਗਿਲਾ ਜਾਂ ਜਤਨ ਕਰਨ ਨੂੰ ਔਗੁਣ ਗਿਣਦੇ ਸਨ, ਪਰ ਗੁਰੂ ਸਾਹਿਬ ਨੇ ਏਸ ਪ੍ਰਚਲਤ ਵਿਸ਼ਵਾਸ ਉਤੇ ਸ਼ੰਕਾ ਕਰਦਿਆਂ ਆਖਿਆ :—

ਜੇ ਸਕਤਾ ਸਕਤੇ ਕੋ ਮਾਰੇ ਤਾਂ ਮਨ ਰੋਸ ਨਾ ਹੋਈ।
ਸਕਤਾ ਸੀਹ ਮਾਰੇ ਪੈ ਵਗੈ, ਖਸਮੈ ਸਾ ਪਰਸਾਈ।
(ਜੇ ਕੋਈ ਤਕੜਾ ਕਿਸੇ ਤਕੜੇ ਨੂੰ ਮਾਰੇ ਤਾਂ ਮੇਰੇ ਮਨ ਕੋਈ ਰੋਸ ਨਹੀਂ, ਪਰ ਜੇ ਤਕੜਾ ਮਾੜੇ ਨੂੰ ਮਾਰੇ ਤਾਂ ਖ਼ਸਮ ਕੋਲੋਂ ਮੈਂ ਪੁੱਛਾਂਗਾ।)

ਇਸ ਦਾ ਅਰਥ ਇਹੀ ਨਿਕਲਦਾ ਹੈ ਕਿ ਦੁਨੀਆਂ ਵਿਚ ਹੁੰਦੀ ਮਾਰ-ਧਾੜ ਤੇ ਧਿੰਗੋਜ਼ੋਰੀ ਨੂੰ ਉਹਨਾਂ ਭਗਵਾਨ ਦਾ ਭਾਣਾ ਨਹੀਂ ਮੰਨਿਆਂ, ਡਾਢਿਆਂ ਦਾ ਚੋਧਰਪੁਣਾ ਸਮਝਿਆ ਹੈ ਤੇ ਏਸ ਬੇ-ਨਿਆਂ ਅਵਸਥਾ ਨੂੰ ਭਾਣਾ ਮੰਨ ਕੇ ਜਰਨ ਦੀ ਥਾਂ ਦੂਰ ਕਰਨਾ ਹੀ ਮਨੁੱਖ ਦਾ ਧਰਮ ਆਖਿਆ ਹੈ।

ਗੁਰੂ ਸਾਹਿਬ ਹਿੰਦੁਸਤਾਨ ਨੂੰ ਕਸਾਈ ਰਾਜਿਆਂ, ਖੋਟੇ ਵਜ਼ੀਰਾਂ ਦੇ ਹੇਠਾਂ ਗੁਫ਼ਾਵਾਂ ਤੇ ਭੋਰਿਆਂ ਵਿਚ ਵੜੇ ਤਿਆਗੀਆਂ ਦਾ ਸੋਗੀ ਜਿਹਾ ਦੇਸ ਬਣਿਆਂ ਨਹੀਂ ਵੇਖਣਾ ਚਾਹੁੰਦੇ ਸਨ, ਜਿਸ ਦੇਸ ਵਿਚ ਜਨਤਾ ਦੇ ਘਰ ਸੁਨ-ਮਸਾਨ, ਤੇ ਮੰਦਰੀਂ ਤੇ ਵਜ਼ੀਰਾਂ ਦੇ ਘਰੀਂ ਦੀਵੇ ਲਟ ਲਟ ਕਰਦੇ, ਘੰਟੇ ਖੜਕਦੇ ਤੇ ਸੰਗੀਤ ਹੁੰਦੇ ਹੋਣ।

ਉਹ ਹਿੰਦੁਸਤਾਨ ਨੂੰ ਇਹੋ ਜਿਹਾ ਦੇਸ ਵੇਖਣਾ ਚਾਹੁੰਦੇ ਸਨ, ਜਿਥੋਂ ਦੀ ਜਨਤਾ ਦੂਜੇ ਦੇ ਹੱਕਾਂ ਦੀ ਜ਼ਾਮਨ, ਹੱਸਦੀ ਖੇਡਦੀ, ਖਾਂਦੀ ਪਹਿਨਦੀ ਤੇ ਦੁਨੀਆਂ ਵਿਚ ਸਤਿਕਾਰੀ ਜਾਂਦੀ ਹੋਵੇ — ਇਹ ਨਹੀਂ ਕਿ ਉਹਦੀ ਭੁੱਖ ਨੰਗ ਤੇ ਇਹਦੇ ਕਹਿਤਾਂ ਕਾਲਾਂ ਦੀ ਚਰਚਾ ਹੀ ਹੁੰਦੀ ਹੋਵੇ ।

ਅੱਜ ਹਿੰਦੁਸਤਾਨ ਦੀ ਜਿਹੜੀ ਅਵਸਥਾ ਹੈ, ਉਹਦਾ ਨਾ ਜਨਤਾ ਤੇ ਨਾ ਹਕੂਮਤ ਤੇ ਨਾ ਕਿਸੇ ਮਜ਼ਬੀ ਨੇਤਾ ਨੂੰ ਮਾਣ ਹੋ ਸਕਦਾ ਹੈ । ਹਰ ਕਿਸਮ ਦੀ ਭੁਖ ਦੇ ਛੁਟ ਹਰ ਕਿਸਮ ਦੀ ਨਾ-ਇਤਫ਼ਾਕੀ ਹਰ ਸੂਬੇ ਵਿਚ ਵਧ ਰਹੀ ਹੈ । ਹਿੰਦੂ, ਮੁਸਲਮਾਨ, ਸਿੱਖ ਹਰ ਥਾਂ ਇਕ ਦੂਜੇ ਕੋਲੋਂ ਦੂਰ ਹੁੰਦੇ ਜਾ ਰਹੇ ਹਨ । ਗੁਰੂ ਸਾਹਿਬ ਦੀ ਬੇ-ਮਿਸਾਲ ਸਿਖਿਆ ਤੋਂ ਅਸੀਂ ਚਾਨਣ ਲੈ ਸਕਦੇ ਹਾਂ ।

ਪਰਾਏ ਹੱਕਾਂ ਨੂੰ ਗਊ ਸੂਰ ਮੰਨ ਕੇ, ਜੇ ਅਸੀਂ ਨਿੱਜੀ ਹੱਕਾਂ ਉਤੇ ਜ਼ੋਰ ਦੇਣ ਦੀ ਥਾਂ ਪਰਾਏ ਹੱਕ ਮੋੜਨ ਉਤੇ ਜ਼ੋਰ ਦਈਏ ਤਾਂ ਨਤੀਜਾ ਇਹੀ ਨਿਕਲੇਗਾ ਕਿ ਸਾਡੇ ਹੱਕ ਸਾਨੂੰ ਮਿਲ ਜਾਣਗੇ ਤੇ ਅਮਨ ਸਾਨੂੰ ਵਾਧੇ ਵਿਚ ਮਿਲ ਜਾਏਗਾ । ਅੱਖਾਂ ਮੀਟ ਕੇ ਅਕੱਥ ਨੂੰ ਵਿਸਥਾਰ ਦੇਣ ਦੇ ਨਿਸਫਲ ਜਤਨ ਦੀ ਥਾਂ ਧੰਨੇ ਭਗਤ ਦੀ ਸਿਫ਼ਾਰਸ਼ ਅਨੁਸਾਰ ਅਸੀਂ ਸਾਰੇ ਚੰਗਾ ਅਨਾਜ, ਚੰਗਾ ਦੁੱਧ, ਚੰਗਾ ਘਿਓ, ਚੰਗਾ ਘਰ, ਚੰਗੀ ਸਵਾਰੀ ਦੀ ਪ੍ਰਾਪਤੀ ਲਈ ਆਪਣੀ ਧਰਤੀ ਦੀ ਦੌਲਤ ਤੇ ਆਪਣੇ ਹੱਥਾਂ ਦੀ ਮਿਹਨਤ ਦੋਵੇਂ ਸਾਂਝੀਆਂ ਕਰ ਲਈਏ । ਰਲ ਕਮਾਈਏ, ਵੰਡ ਛਕੀਏ, ਹੱਸੀਏ, ਪਹਿਨੀਏ, ਖੇਡੀਏ ਤੇ ਹਰ ਹੋਣੀ ਲਈ ਮਜ਼ਬੂਤ ਹੁੰਦੇ ਜਾਈਏ ।

ਗੁਰੂ ਸਾਹਿਬ ਦੀ ਸਿੱਖਿਆ ਅਨੁਸਾਰ, ਕਿਸੇ ਕੌਮ ਦਾ ਸਾਂਝੀ ਖ਼ੁਸ਼ੀ ਲਈ ਸਾਂਝੀਆਂ ਘਾਲਾਂ ਘਾਲਣਾ ਅਤਿ ਉਤਮ ਤੇ ਅਤਿ 'ਸੱਚਾ ਸਿਮਰਨ' ਹੈ, ਉਸ ਬੇ-ਸ਼ੁਮਾਰ ਤੇ ਬੇ-ਓੜਕ ਅਮੀਰੀ ਦਾ ਜਿਸ ਨੂੰ ਧਾਰਮਿਕ ਸ਼ਬਦਾਂ ਵਿਚ ਈਸ਼ਵਰਜ ਆਖਿਆ ਗਿਆ ਹੈ । ਸਾਂਝੀ ਖ਼ੁਸ਼ੀ ਲਈ ਸਾਂਝੀਆਂ ਘਾਲਾਂ ਵਿਚ ਅਤਿ ਉਚੇ ਮਨੁੱਖੀ ਅਖ਼ਲਾਕ ਦੀ ਜ਼ਮਾਨਤ ਹੈ । ਚੋਰੀ, ਝੂਠ, ਧੋਖਾ, ਮਾਰ-ਧਾੜ "ਸਾਂਝੀ ਖ਼ੁਸ਼ੀ ਤੇ ਸਾਂਝੀ ਘਾਲ" ਦੇ ਯੁਗ ਵਿਚੋਂ ਐਉਂ ਅਲੋਪ ਹੋ ਜਾਂਦੇ ਹਨ, ਜਿਉਂ ਬਹਾਰ ਦੇ ਮੌਸਮ ਵਿਚ ਖ਼ੁਸ਼ਕੀ ।

(ਨਵੰਬਰ 1952

# ਦੋ ਪੋਲਿਸ਼ ਵੀਰਾਂ ਮੈਨੂੰ ਗੁਰੂ ਬਾਰੇ ਪੁਛਿਆ

1954 ਦੇ ਅਕਤੂਬਰ ਮਹੀਨੇ ਮੈਂ ਚੀਨ ਵਿਚ ਸਾਂ। ਉਥੇ ਹਜ਼ਾਰਾਂ ਪਰਦੇਸੀ ਡੈਲੀਗੇਟਾਂ ਵਿਚ ਇਕੱਲਾ ਹੀ ਸਿੱਖ ਸਾਂ, ਜਿਸ ਕਰਕੇ ਮੇਰੀ ਚੰਗੀ ਜਾਂ ਮਾੜੀ ਅਦਾ ਹਰ ਕਿਸੇ ਦੀ ਤਾੜਨਾ ਵਿਚ ਆਉਣੀ ਜ਼ਰੂਰੀ ਸੀ। ਦੋ ਪੋਲਿਸ਼ ਸੱਜਣਾਂ ਨੇ, ਜਿਨ੍ਹਾਂ 'ਚੋਂ ਇਕ ਚਿੱਤਰਕਾਰ ਸੀ ਤੇ ਦੂਜਾ ਲਿਖਾਰੀ ਸੀ, ਮੇਰੇ ਕੋਲੋਂ ਮੰਗਿਆ ਕਿ ਮੈਂ ਇਹਨਾਂ ਨੂੰ ਆਪਣੇ ਧਰਮ ਬਾਰੇ ਕੁਝ ਦੱਸਾਂ ਤੇ ਵਕਤ ਅਸਾਂ ਨੀਯਤ ਕਰ ਲਿਆ, ਜਦੋਂ ਪੀਕਿੰਗ ਤੋਂ ਅਸੀਂ ਜਾਵਾਂਗੇ ਤਾਂ ਦੋ ਰਾਤਾਂ ਇਹਨਾਂ ਦੀ ਬੋਗੀ ਸਾਡੀ ਸਪੈਸ਼ਲ ਗੱਡੀ ਨਾਲ ਲਾਈ ਜਾਣੀ ਸੀ।

ਸਪੈਸ਼ਲ ਗੱਡੀ ਵਿਚ ਉਹਨਾਂ ਮੈਨੂੰ ਖਾਣੇ ਦੇ ਬਾਅਦ ਆਪਣੇ ਕਮਰੇ ਵਿਚ ਬੁਲਾਇਆ, ਤੇ ਉਹਨਾਂ ਦਾ ਪਹਿਲਾ ਸਵਾਲ ਸੀ : ਤੁਹਾਡੇ ਧਰਮ ਦੇ ਪ੍ਰਚਲਤ ਹੋਣ ਦਾ ਕੀ ਕਾਰਨ ਸੀ, ਤੇ ਕੌਣ ਇਹਦਾ ਬਾਨੀ ਸੀ ? ਤੇ ਜੋ ਕੁਝ ਮੈਂ ਗੁਰੂ ਸਾਹਿਬ ਬਾਰੇ ਉਹਨਾਂ ਨੂੰ ਦਸਿਆ,ਉਹਦੇ ਤੋਂ ਉਹ ਏਡੇ ਪ੍ਰਭਾਵਤ ਹੋਏ ਕਿ ਉਹਨਾਂ ਕਈ ਨੋਟ ਲਏ, ਖ਼ਾਸ ਕਰ ਤਿੰਨ ਗੱਲਾਂ ਦੇ। ਪਹਿਲੀ ਗੱਲ ਕਿ ਗੁਰੂ ਸਾਹਿਬ ਨੇ ਰਾਜਿਆਂ ਨੂੰ ਕਸਾਈ ਆਖਣ ਦੀ ਦਲੇਰੀ ਕੀਤੀ ਸੀ, ਉਹਨਾਂ ਤੋਂ ਪਹਿਲੇ ਮਹਾਤਮਾਂ ਭਾਵੇਂ ਅਮੀਰੀ ਦੀ ਨਿੰਦਿਆ ਤੇ ਗ਼ਰੀਬੀ ਦੀ ਤਾਰੀਫ਼ ਕਰਦੇ ਰਹੇ,

ਪਰ ਰਾਜਿਆਂ ਦਾ ਲੋਕਾਂ ਉਤੇ ਰੱਬੀ ਹੱਕ ਪਰਵਾਨ ਕਰਦੇ ਆਏ ਸਨ, ਏਥੋਂ ਤਕ ਕਿ ਉਹਨਾਂ ਦਾ ਕਰ ਅਦਾ ਕਰਨਾ ਖ਼ਲਕਤ ਦਾ ਫ਼ਰਜ਼ ਆਖਦੇ ਰਹੇ ਸਨ।

ਦੂਜੀ ਗੱਲ ਮੈਂ ਉਹਨਾਂ ਨੂੰ ਇਹ ਦੱਸੀ ਕਿ ਗੁਰੂ ਸਾਹਿਬ ਕਿਰਤੀ ਨੂੰ ਜ਼ਿੰਦਗੀ ਦਾ ਸੁਲਤਾਨ ਮੰਨਦੇ ਸਨ। ਅੱਜ ਤਕ ਸਾਰੇ ਮਹਾਂ-ਪੁਰਖ ਇਹੀ ਕਹਿੰਦੇ ਆਏ ਸਨ, ਕਿ ਬੰਦਗੀ ਹੀ ਬੰਦੇ ਦੇ ਕੰਮ ਆਉਣ ਵਾਲੀ ਹੈ — ਏਸ ਲਈ ਕਿਰਤੀ ਲੋਕ ਜਿਨ੍ਹਾਂ ਨੂੰ ਬੰਦਗੀ ਲਈ ਕੰਮਾਂ 'ਚੋਂ ਵਿਹਲ ਨਹੀਂ ਮਿਲਦੀ, ਉਹ ਆਪਣੇ ਆਪ ਨੂੰ ਹੌਲਾ ਹੀ ਖ਼ਿਆਲ ਕਰਦੇ ਰਹੇ ਹਨ — ਪਰ ਗੁਰੂ ਸਾਹਿਬ ਨੇ ਕਿਰਤੀ ਨੂੰ ਇਹੋ ਜਿਹੀ ਤਸੱਲੀ ਦਿੱਤੀ ਕਿ ਉਹ ਗਿੱਠ ਉਚਾ ਹੋ ਖਲੋਤਾ। ਹਲ ਵਾਹੁੰਦੇ ਕਿਸਾਨ ਨੂੰ ਵੇਖ ਕੇ ਉਹਨਾਂ ਆਖਿਆ — "ਵੀਰਾ, ਤੂੰ ਇਹ ਧਰਤੀ ਦੀ ਹਿੱਕ ਉਤੇ ਜਿਹੜੀਆਂ ਲਕੀਰਾਂ ਕੱਢ ਰਿਹਾ ਹੈਂ, ਇਹ ਕੁਰਾਨ ਤੇ ਵੇਦ ਲਿਖ ਰਿਹਾ ਹੈਂ — ਤੇਰੀ ਕਮਾਈ ਹਰ ਕੋਈ ਖਾਂਦਾ ਹੈ — ਜਿੰਨਾ ਠੀਕ ਰਾਹ ਤੂੰ ਪਛਾਤਾ ਹੈ, ਏਨਾ ਠੀਕ ਘਟ ਹੀ ਕੋਈ ਪਛਾਣਦਾ ਹੈ।"

ਪੋਲਿਸ਼ ਚਿੱਤਰਕਾਰ ਸੀਟ ਤੋਂ ਉਠ ਬੈਠਾ ਤੇ ਲਿਖਾਰੀ ਦੋਸਤ ਨੂੰ ਕਹਿਣ ਲੱਗਾ, "ਇਹੋ ਜਿਹੀ ਇਨਕਲਾਬੀ ਸਚਾਈ, ਧਾਰਮਿਕ ਮਹਾਤਮਾ ਦੇ ਮੂੰਹੋਂ ! ਤੁਸੀਂ ਇਹਦੇ ਉਤੇ ਲੇਖ ਲਿਖਣਾ।"

ਤੇ ਜਦੋਂ ਮੈਂ ਉਹਨਾਂ ਨੂੰ ਮਲਿਕ ਭਾਗੋ ਤੇ ਭਾਈ ਲਾਲੋ ਵਾਲੀ ਕਹਾਣੀ ਸੁਣਾਈ ਤਾਂ ਉਹ ਅਸ਼ ਅਸ਼ ਹੀ ਕਰਨ ਲੱਗ ਪਏ। ਦੁੱਧ ਭਾਈ ਲਾਲੋ ਦੀ ਰੋਟੀ 'ਚੋਂ ਨਿਕਲਿਆ ਸੀ ਜਾਂ ਨਹੀਂ, ਮਲਿਕ ਭਾਗੋ ਦੀ ਰੋਟੀ 'ਚੋਂ ਰੱਤ ਚੋਈ ਸੀ ਜਾਂ ਨਹੀਂ — ਪਰ ਇਹਨਾਂ ਦੋਹਾਂ ਰੋਟੀਆਂ ਨੂੰ ਦੁੱਧ ਤੇ ਲਹੂ ਨਾਲ ਤੁਲਨਾ ਦੇਣੀ ਜ਼ਿੰਦਗੀ ਵਿਚ ਕਿਰਤ ਤੇ ਲੁਟ-ਘਸੁਟ ਨੂੰ ਸਹੀ ਤੌਰ 'ਤੇ ਸਮਝਣਾ ਹੈ — ਉਹ ਤਾਂ ਕਾਰਲ ਮਾਰਕਸ ਨਾਲੋਂ ਵੀ ਪਹਿਲਾਂ ਸ਼ਮਾਜਵਾਦ ਦੇ ਫ਼ਲਸਫ਼ੇ ਵਲ ਇਸ਼ਾਰਾ ਹੀ ਨਹੀਂ, ਫ਼ਲਸਫ਼ੇ ਦਾ ਨਿਚੋੜ ਦੱਸ ਗਏ ਹਨ।

ਤਾਂ ਮੈਂ ਉਹਨਾਂ ਨੂੰ ਸਿੱਖ ਧਰਮ ਵਿਚ ਸਾਂਝ ਦਾ ਦਰਜਾ ਦਸਿਆ ਤੇ ਗੁਰੂ ਸਾਹਿਬ ਦੀ ਤੁਕ ਸੁਣਾਈ ਕਿ "ਸਭੇ ਸਾਂਝੀਵਾਲ ਸਦਾਇਨ ਕੋਇ ਨਾ ਦਿਸੈ ਬਾਹਰਾ ਜੀਓ।" ਜ਼ਿੰਦਗੀ ਦੀ ਹਰ ਅਹੁਰ ਦਾ ਇਲਾਜ ਉਹਨਾਂ ਮਿਲ ਕੇ ਕੰਮ ਕਰਨਾ ਤੇ ਵੰਡ ਛਕਣਾ ਦਸਿਆ ਸੀ।

"ਕੀਹ ਤੁਸੀਂ ਮੈਨੂੰ ਪੰਜ ਸੌ ਵਰ੍ਹੇ ਪੁਰਾਣੀ ਕੋਈ ਧਾਰਮਿਕ ਗੱਲ ਸੁਣਾ ਰਹੇ ਹੋ, ਜਾਂ ਵੱਡੇ ਤੋਂ ਵੱਡੇ ਨਵੀਨ ਸਮਾਜਵਾਦੀ ਫ਼ਿਲਾਸਫ਼ਰ ਦੀ ਕਿਤਾਬ ਵਿਚੋਂ

ਕੁਝ ਦੂਹਰਾ ਰਹੇ ਹੋ ?" ਉਹਨਾਂ ਆਖਿਆ।

ਪਰ ਮੈਂ ਉਹਨਾਂ ਨੂੰ ਗੁਰੂ ਸਾਹਿਬ ਦੀ ਬਾਣੀ ਵਿਚੋਂ ਕਿੰਨੀਆਂ ਹੀ ਤੁਕਾਂ ਸੁਣਾ ਸਕਿਆ, ਜਿਨ੍ਹਾਂ ਨੂੰ ਸੁਣ ਕੇ ਲਿਖਾਰੀ ਸੱਜਣ ਨੇ ਆਖਿਆ, "ਮੇਰੀਆਂ ਰੁਚੀਆਂ ਧਾਰਮਕ ਨਹੀਂ, ਪਰ ਜੇ ਕਦੇ ਮੈਨੂੰ ਧਰਮ ਦੀ ਲੋੜ ਮਹਿਸੂਸ ਹੋਈ ਤਾਂ ਮੈਂ ਏਸ ਮਹਾਂ-ਪੁਰਖ ਦਾ ਸਿੱਖ ਬਣਨਾ ਚਾਹਾਂਗਾ।"

ਤੇ ਚਿੱਤਰਕਾਰ ਸਜਣ ਨੇ ਆਪਣੀ ਨੋਟ-ਬੁਕ ਕਢ ਕੇ ਆਖਿਆ ਕਿ ਉਹ ਗੁਰੂ ਨਾਨਕ ਦਾ ਚਿੱਤਰ ਬਣਾਨਾ ਚਾਹੇਗਾ, ਜੇ ਮੈਂ ਉਹਨਾਂ ਦੀ ਸਰੀਰਕ ਸ਼ਖ਼ਸੀਅਤ ਦਾ ਸ਼ਬਦ-ਚਿੱਤਰ ਖਿੱਚ ਸਕਾਂ।

ਉਹਦੇ ਲਈ ਬੁਰਸ਼ ਨਾਲ ਚਿੱਤਰ ਬਣਾਨਾ ਸ਼ਾਇਦ ਆਸਾਨ ਹੋਵੇ, ਪਰ ਮੇਰੇ ਲਈ ਸ਼ਬਦਾਂ ਵਿਚ ਉਸ ਮਹਾਨ ਸੁੰਦਰਤਾ ਦਾ ਚਿੱਤਰ ਖਿੱਚਣਾ ਮੁਸ਼ਕਲ ਸੀ — ਤਾਂ ਵੀ ਮੈਂ ਕੋਸ਼ਸ਼ ਜ਼ਰੂਰ ਕੀਤੀ :

ਨਿਰਮਲ, ਨਿਰਛਲ, ਖਿਮਾ ਤੇ ਦਰਦ-ਭਰੀਆਂ ਅੱਖਾਂ ਜਿਹੜੀਆਂ ਸਭ ਕੁਝ ਵੇਖਦੀਆਂ ਤੇ ਸਭ ਪਿਆਰਦੀਆਂ ਸਨ, ਜਿਨ੍ਹਾਂ ਵਿਚ ਤਕਿਆਂ ਮਨ ਦੀਆਂ ਧੁੰਦਾਂ ਮਿਟਦੀਆਂ ਤੇ ਕੁਝ ਚਾਨਣਾ ਚਾਨਣਾ ਦਿਸਦਾ ਸੀ।

ਸ਼ੁਭ-ਇੱਛਾ ਨਾਲ ਚਮਕਦਾ ਵਿਸ਼ਾਲ ਮੱਥਾ, ਜਿਦ੍ਹੇ ਉਤੇ ਲਕੀਰਾਂ ਤਾਂ ਬਹੁਤ ਸਨ, ਪਰ ਮਨੁੱਖ-ਹਿੱਤ ਦੀਆਂ, ਸਾਂਝ ਦੀਆਂ, ਦੁਖ ਦੂਰ ਕਰਨ ਤੇ ਸੁਖ ਦੇਣ ਦੀਆਂ ਤਜਵੀਜ਼ਾਂ ਦੀਆਂ। ਦੂਈ, ਗਿਲੇ, ਤੇ ਰੋਸ ਦਾ ਕੋਈ ਵੱਟ ਨਹੀਂ ਸੀ।

ਅਨੰਤ ਸ਼ਕਤੀ-ਸਾਗਰ ਵਿਚੋਂ ਭਰਵੇਂ ਸਾਹ ਲੈਣ ਵਾਲਾ ਨਰੋਇਆ ਤਿੱਖਾ ਨੱਕ।

ਬਰੀਕ ਬੁੱਲ੍ਹਾਂ ਵਾਲਾ ਕੋਮਲ ਮੁਖ ਜਿਦ੍ਹੇ ਅੰਦਰ ਬਾਣੀ ਦੀ ਮਿਠਾਸ ਦਾ ਕੋਈ ਅਮੁੱਕ ਸੋਮਾਂ ਸੀ।

ਚਿੱਟੀ ਸੁੱਚੀ ਦਾੜ੍ਹੀ ਜਿਦ੍ਹੇ ਵਲ ਵੇਖਿਆਂ ਲੁਕਿਆ ਛਿਪਿਆ ਮੈਲਾ ਭਾਵ ਵੀ ਸ਼ਰਮਾ ਜਾਂਦਾ ਸੀ।

"ਕੀ ਉਹ ਪਗੜੀ ਤੁਹਾਡੇ ਵਰਗੀ ਬੰਨ੍ਹਦੇ ਸਨ ?" ਚਿੱਤਰਕਾਰ ਨੇ ਆਪਣੀ ਖ਼ਿਆਲੀ ਤਸਵੀਰ ਮੁਕੰਮਲ ਕਰਨ ਲਈ ਪੁਛਿਆ।

"ਨਹੀਂ, ਮੇਰੇ ਵਰਗੀ ਨਹੀਂ,"— ਤੇ ਮੈਨੂੰ ਯਾਦ ਆਇਆ ਪੀਕਿੰਗ ਸ਼ਹਿਰ ਵਿਚ ਘਟ-ਗਿਣਤੀ ਕੌਮਾਂ ਦੀ ਯੂਨੀਵਰਸਿਟੀ ਵਿਚ ਅਸਾਂ ਦੋਹਾਂ ਨੇ ਇਕ

ਮੁਸਲਮਾਨ ਦੀ ਚਿੱਟੀ ਪੱਗ ਵੇਖੀ ਸੀ, ਤੇ ਚਿੱਤਰਕਾਰ ਨੇ ਉਹਦੀ ਤਸਵੀਰ ਵੀ ਲਈ ਸੀ। ਇਸ ਸਿੱਧੀ ਪੱਗ ਦਾ ਨਮੂਨਾ ਗੁਰ ਸਾਹਿਬ ਦੇ ਸੀਸ-ਪਹਿਰਨ ਨਾਲ ਮਿਲਦਾ ਸੀ।

ਚਿੱਤਰਕਾਰ ਨੇ ਆਪਣੇ ਨੋਟ ਫੇਰ ਪੜ੍ਹ ਕੇ ਅੱਖਾਂ ਮੀਟ ਲਈਆਂ ਤੇ ਥੋੜ੍ਹੇ ਚਿਰ ਬਾਅਦ ਖੋਲ੍ਹ ਕੇ ਆਖਿਆ :

"ਮੇਰਾ ਬੁਰਸ਼ ਸ਼ਾਇਦ ਤੁਹਾਡੇ ਸ਼ਬਦ-ਚਿੱਤਰਾਂ ਨਾਲ ਇਨਸਾਫ਼ ਨਾ ਕਰ ਸਕੇ, ਪਰ ਮੇਰੇ ਅੰਦਰ ਤੁਸਾਂ ਕਿਸੇ ਸ਼ਰਧਾਲੂ ਦੀ ਝਰਨਾਟ ਛੇੜ ਦਿਤੀ ਹੈ – ਮਨੁੱਖਾਂ ਦਾ ਪਿਆਰਾ – ਕਿਰਤੀਆਂ ਦਾ ਸਹਾਰਾ, ਮਲਿਕਾਂ ਦਾ ਨੁਕਤਾਚੀਨ, ਸਾਂਝ ਦਾ ਪਰਚਾਰਕ – ਸੋਹਣਾ ਕਵੀ ਤੇ ਨਿਡਰ ਫ਼ਿਲਾਸਫ਼ਰ।"

( ਦਸੰਬਰ 1954

## ਦੇਸ਼ ਤੇ ਈਸ਼,
## ਦੋਹਾਂ ਦੀ ਭਗਤੀ ਪਿਆਰ ਹੈ

ਕੌਮੀ ਚਰਿਤਰ-ਉਸਾਰੀ ਵਿਚ ਜਿਹੜੀ ਘਾਟ ਅੰਮ੍ਰਿਤਸਰ ਦੇ ਹਿੰਦੂ ਸਿੱਖਾਂ ਨੇ ਗੁਰੂ ਨਾਨਕ ਦੇ ਸੁਭਾਗ ਜਨਮ-ਦਿਨ ਉਤੇ ਵਿਖਾਈ, ਉਹਦੇ ਉਤੇ ਉਚੇਚੀਆਂ ਕਿਰਨਾਂ ਪ੍ਰਆਣ ਲਈ ਪ੍ਰੇਮ-ਪਾਤਸ਼ਾਹ ਗੁਰੂ ਨਾਨਕ ਦਾ ਪਿਆਰ-ਪਾਸਾ ਮੈਂ ਆਪਣੇ ਹਿੰਦੂ ਸਿੱਖ ਭੈਣਾਂ-ਭਰਾਵਾਂ ਦੇ ਸਾਹਮਣੇ ਕਰਨਾ ਚਾਹੁੰਦਾ ਹਾਂ।

ਗੁਰੂ ਨਾਨਕ ਨੇ ਸਾਰੇ ਜਗ ਦਾ ਦੁਖ ਮਹਿਸੂਸ ਕੀਤਾ, ਤੇ ਆਪਣਾ ਘਰ, ਦੇਸ ਛਡ ਕੇ ਉਹ ਲੋਕਾਂ ਨੂੰ ਸੁਖ ਦਾ ਸੁਖਾਲਾ ਮਾਰਗ ਦੱਸਣ ਲਈ ਦੇਸ-ਦੇਸਾਂਤਰਾਂ ਵਿਚ ਭੌਂਦੇ ਰਹੇ। ਉਹਨਾਂ ਦੀ ਪਿਆਰੀ ਸ਼ਖ਼ਸੀਅਤ ਦੇ ਨਿਰਮਾਣ ਜਿਹੇ ਆਸ਼ਕ ਨੂੰ ਏਸ ਚੰਗੇ ਦਿਨ ਉਤੇ ਹੋਏ ਏਸ ਮੰਦੇ ਝੇੜੇ ਦਾ ਬੜਾ ਦੁਖ ਹੋਇਆ ਹੈ — ਓਸੇ ਦੁਖ ਨੂੰ ਇਹ ਉਹਨਾਂ ਦੇ ਅਤਿ ਸੁਖਾਵੇਂ ਪਿਆਰ-ਸੰਦੇਸ਼ ਨਾਲ ਹਰਨਾ ਚਾਹੁੰਦਾ ਹੈ।

ਉਸ ਪੰਜਾਬੀ ਪੰਜਾਬ ਵਿਚ ਉੱਕੀ ਕੋਈ ਪੰਜਾਬੀਅਤ ਨਹੀਂ ਰਹੀ ਹੋਵੇਗੀ, ਨਾ ਉਸ ਮਹਾਂ ਪੰਜਾਬ ਵਿਚ ਕੋਈ ਮਹਾਨਤਾ ਹੋਵੇਗੀ, ਜਿਸ ਵਿਚ ਗੁਰਪੁਰਬ ਤੇ ਦੁਸਹਿਰੇ ਉਤੇ ਹਿੰਦੂ ਸਿਖ ਫੁੱਲਾਂ ਦੀ ਥਾਂ ਇਕ ਦੂਜੇ ਉਤੇ ਇੱਟਾਂ ਸੁੱਟਿਆ ਕਰਨਗੇ।

ਗੁਰੂ ਨਾਨਕ ਲਈ ਦੇਸ਼ ਤੇ ਈਸ਼, ਦੋਹਾਂ ਦੀ ਭਗਤੀ ਦਾ ਰੂਪ ਪਿਆਰ ਸੀ। ਪਿਆਰ ਤੋਂ ਭਾਵ ਕੋਈ ਨਵੇਕਲੀ ਭਗਤੀ ਨਹੀਂ ਜਿਹੜੀ ਲੋਕਾਂ ਦਾ ਸਾਥ ਛੱਡ ਕੇ ਆਪਣੀ ਮੁੱਕਤੀ ਦੀ ਗ਼ਰਜ਼ ਨਾਲ ਕਿਸੇ ਗੁਫ਼ਾ ਜਾਂ ਛਿਲੇ ਵਿਚ ਕੀਤੀ ਜਾਏ। ਉਹ ਲੋਕ-ਦਰਦ ਤੇ ਲੋਕ-ਖਿੱਚ ਹੈ ਜਿਦ੍ਹੇ ਅਸਰ ਹੇਠਾਂ ਗੁਰੂ ਨਾਨਕ ਆਪਣੀ ਨਿੱਜੀ ਦੁਨੀਆਂਦਾਰੀ ਨਾਲ ਸੰਤੁਸ਼ਟ ਨਾ ਰਹਿ ਸਕੇ। ਇਸ ਲਈ ਇਕ ਉਮਰ ਵਿਚ ਫਿਰ, ਵੇਖ, ਤੇ ਪਿਆਰ ਕੇ ਜਿੰਨੀ ਦੁਨੀਆਂ ਉਹ ਆਪਣੀ ਬਣਾ ਸਕੇ, ਉਹਨਾਂ ਬਣਾਈ। ਉਹ ਹਰ ਮੁਲਕ ਦੇ ਲੋਕਾਂ ਨੂੰ ਆਪਣਾ ਪਿਆਰ-ਹੁਲਾਸਿਆ ਦਿਲ ਵਿਖਾ ਕੇ ਉਹਨਾਂ ਦੇ ਪਿਆਰ-ਭੁਖੇ ਦਿਲ ਮੋਹ ਲੈਂਦੇ।

ਇਹਨਾਂ ਤੋਂ ਪਹਿਲਾਂ ਦੋ ਬੜੇ ਪਿਆਰੇ "ਪਾਤਸ਼ਾਹ" ਦੁਨੀਆਂ ਵਿਚ ਆਏ ਸਨ — ਮਹਾਤਮਾ ਬੁਧ ਤੇ ਯਸੂ ਮਸੀਹ। ਉਹਨਾਂ ਦੋਹਾਂ ਨੇ ਆਪਣੇ ਸਮੇਂ ਵਿਚ ਆਪਣੇ ਦੁਆਲੇ ਅਨੋਖੀ ਕਿਸਮ ਦੀ ਕੋਮਲਤਾ ਖਿਲਾਰ ਕੇ, ਮਨੁੱਖੀ ਆਤਮਾ ਉਤੋਂ ਯੁਗ਼ਾਂ ਯੁਗਾਂਤਰਾਂ ਵਿਚ ਇਕੱਠਾ ਹੋਇਆ ਜਾਲਾ ਸਾਫ਼ ਕਰ ਕੇ, ਜ਼ਿੰਦਗੀ ਦੀ ਨੁਹਾਰ ਵਟਾ ਦਿਤੀ ਸੀ।

ਪਰ ਗੁਰੂ ਨਾਨਕ ਦਾ ਲੋਕ-ਪਿਆਰ ਉਪਰਲੇ ਪ੍ਰੇਮ-ਪਾਤਸ਼ਾਹਾਂ ਨਾਲੋਂ ਵੀ ਵਧੇਰੇ ਉਛਾਲੇ ਵਿਚ ਸੀ। ਉਹ ਆਪਣੇ ਦੁਆਲੇ ਦੀ ਜ਼ਿੰਦਗੀ ਬਦਲਣ ਨਾਲ ਹੀ ਸੰਤੁਸ਼ਟ ਨਾ ਹੋ ਸਕੇ, ਉਹ ਸਾਰੀ ਦੁਨੀਆਂ ਦੇ ਲੋਕਾਂ ਨੂੰ ਪਿਆਰ ਦੇ ਜਾਦੂ ਤੋਂ ਜਾਣੂ ਕਰਾਣ ਲਈ ਇਰਾਕ, ਅਰਬ, ਤਿੱਬਤ, ਚੀਨ, ਤੁਰਕਿਸਤਾਨ ਤਕ ਉਸ ਮੁਸ਼ਕਲ-ਸਫ਼ਰ ਜ਼ਮਾਨੇ ਵਿਚ ਵੀ ਪਹੁੰਚੇ। ਉਹਨਾਂ ਕਿਸੇ ਮਜ਼ਬ ਦਾ ਪਰਚਾਰ ਨਹੀਂ ਕੀਤਾ — ਮਜ਼ਬ ਲੋਕਾਂ ਦਾ ਉਹੀ ਰਿਹਾ ਜਿਦ੍ਹੇ ਵਿਚ ਉਹ ਜੰਮੇ ਪਲੇ ਸਨ, ਬਸ ਦਿਲ ਨਾਲ ਦਿਲ ਛੁਹਾ ਕੇ ਜ਼ਿੰਦਗੀ ਦੇ ਕੱਕਰ ਪਿਘਲਾ ਦਿੱਤੇ, ਤੇ ਜ਼ਿੰਦਗੀ ਦੀ ਨੁਹਾਰ ਬਦਲ ਗਈ।

ਲੋਕ-ਦਰਦ ਦਾ ਅਹਿਸਾਸ ਉਹਨਾਂ ਤੋਂ ਪਹਿਲਾਂ ਹੋ ਚੁਕੇ ਮਹਾਂ-ਪੁਰਖਾਂ ਦਾ ਕੋਈ ਘਟ ਨਹੀਂ ਸੀ, ਪਰ ਲੋਕ-ਭਵਿਖ ਦਾ ਗਿਆਨ ਗੁਰੂ ਨਾਨਕ ਦਾ ਬਹੁਤ ਵਧ ਸੀ। ਮਹਾਤਮਾ ਬੁਧ ਨੇ ਲੋਕ-ਜੀਵਨ ਵਿਚ ਬੜੀ ਕੋਮਲਤਾ ਤੇ ਭਿਆਲੀ ਲਿਆਂਦੀ, ਬੜਾ ਪਿਆਰ ਜਗਾਇਆ ਪਰ ਲੋਕ-ਆਸਾਂ ਨੂੰ ਬਹੁਤਾ ਉਹ ਚਮਕਾ ਨਾ ਸਕੇ — ਜ਼ਿੰਦਗੀ ਦੀਆਂ ਨਿਰਾਸ਼ਾਵਾਂ ਤੋਂ ਬਚਣ ਲਈ ਉਹਨਾਂ ਖ਼ਾਹਿਸ਼ਾਂ ਦੇ ਤਿਆਗ ਦਾ ਹੀ ਮਾਰਗ ਦਸਿਆ।

ਯਸੂ ਮਸੀਹ ਨੇ ਜ਼ਿੰਦਗੀ ਦੀਆਂ ਤਕਲੀਫ਼ਾਂ ਸਹਾਰਨ, ਤਸ਼ੱਦਦ ਅਗੇ

ਛਾਤੀ ਡਾਹਣ ਦਾ ਜਿਗਰਾ ਪੈਦਾ ਕੀਤਾ, ਬੰਦੇ ਨਾਲ ਬੰਦੇ ਦਾ ਪ੍ਰੇਮ ਵਧਾਇਆ ਤੇ ਖ਼ੁਸ਼ੀ-ਘਾਤਕ ਖ਼ੁਦ-ਗਰਜ਼ੀਆਂ ਨੂੰ ਘਟਾਇਆ — ਪਰ ਮਨੁੱਖਾ ਜੀਵਨ ਉਤੋਂ ਗੁਨਾਹਾਂ ਦਾ ਵਿਛਿਆ ਕੱਕਰ ਉਹ ਸਾਫ਼ ਨਾ ਕਰ ਸਕੇ। ਜ਼ਿੰਦਗੀ ਚੋਖੀ ਨਿਰਮਲ ਹੋ ਗਈ, ਪਰ ਗੁਨਾਹਾਂ ਦੇ ਪਾਲੇ ਵਿਚ ਟਹਿਕ ਨਾ ਸਕੀ।

ਗੁਰੂ ਨਾਨਕ ਨੇ ਇਹ ਸਾਰੀਆਂ ਪੰਡਾਂ ਮਨੁੱਖੀ ਆਤਮਾ ਤੋਂ ਲਾਹ ਸੁੱਟੀਆਂ। ਮਨੁੱਖ ਨੂੰ ਹੱਸਣ, ਖੇਡਣ, ਪਹਿਨਣ, ਚੰਗਾ ਖਾਣ ਤੇ ਆਪਣੇ ਚੰਗੇ ਕੰਮ ਨੂੰ ਭਗਤੀ ਬਰਾਬਰ ਸਮਝਣ ਦਾ ਜਿਗਰਾ ਦਿਤਾ। ਏਸ ਜਿਗਰੇ ਨੇ ਉਹ ਖੇੜਾ ਜੀਵਨ ਵਿਚ ਲਿਆਂਦਾ ਜਿਦ੍ਹੇ ਲਈ ਮਨੁੱਖੀ ਮਨ ਵਿਚ ਇਕ ਸਦੀਵੀ ਤੜਫਣੀ ਲੱਗੀ ਹੋਈ ਹੈ।

ਗੁਰੂ ਨਾਨਕ ਨੇ ਈਸ਼ਵਰ-ਭਗਤੀ ਦਾ ਉਪਦੇਸ਼ ਵੀ ਕੀਤਾ — ਈਸ਼ਵਰ ਨਾਲ ਇਹੋ ਜਿਹੀ ਪਿਆਰ-ਭਗਤੀ ਦਾ ਉਪਦੇਸ਼ ਕੀਤਾ ਕਿ ਕਿਸੇ ਰਾਂਝੇ ਨੇ ਵੀ ਆਪਣੀ ਹੀਰ ਨੂੰ ਉਹਨਾਂ ਵਾਂਗ ਨਹੀਂ ਪਿਆਰਿਆ ਹੋਣਾ। ਜਿਸ ਮਟਕ ਨਾਲ ਉਹ ਪ੍ਰਿਯ ਗਲ ਬਾਹੀਂ ਪਾਂਦੇ, ਤੇ ਕੰਤ ਮਾਣਨ ਲਈ ਜੋਬਨ ਲਿਸ਼ਕਾਂਦੇ ਹਨ, ਜਿਸ ਬਿਰਹੋਂ ਤੇ ਜਿਸ ਵਸਲ ਦੇ ਉਹ ਗੀਤ ਗਾਂਦੇ ਹਨ, ਕੀ ਰਾਂਝੇ, ਕੀ ਮਹੀਂਵਾਲ — ਆਸ਼ਕਾਂ ਦੇ ਆਸ਼ਕ ਵੀ ਪੜ੍ਹ ਕੇ ਵਿਲਕ ਪੈਂਦੇ ਹਨ।

ਪਰ ਉਹਨਾਂ ਦਾ ਮਾਸ਼ੂਕ ਈਸ਼ਵਰ ਕਿਹੋ ਜਿਹਾ ਸੀ? ਬ੍ਰਹਮੰਡ ਤੋਂ ਵੱਖਰਾ ਕੋਈ ਪੂਜ ਕਰਤਾ ਨਹੀਂ, ਬ੍ਰਹਮੰਡ ਦੇ ਅੰਗ ਅੰਗ ਵਿਚ ਰਚਿਆ ਪਸਰਿਆ ਈਸ਼ਵਰ ਹੈ। ਏਸ ਬ੍ਰਹਿਮੰਡ ਦਾ ਅਤਿ ਹੋਣੀਆਂ ਭਰਿਆ ਭਾਗ ਮਨੁੱਖ ਹੈ — ਏਸ ਲਈ ਮਨੁਖ ਦਾ ਮਨੁਖ ਨਾਲ ਪਿਆਰ ਉਚੇ ਦਰਜੇ ਦੀ ਈਸ਼ਵਰ-ਭਗਤੀ ਹੈ, ਸਾਰੀ ਕੁਦਰਤ ਜੋਤੀ-ਸਰੂਪ ਦਾ ਰੂਪ — ਏਸ ਕੁਦਰਤ ਦੇ ਸੁਹਜ ਨੂੰ ਸਮਝਣਾ ਤੇ ਪਿਆਰਨਾ ਈਸ਼ਵਰ ਦੀ ਉਪਾਸ਼ਨਾ ਹੈ।

ਗੁਰੂ ਨਾਨਕ ਮਨੁੱਖਾਂ ਦੇ ਸੁਧਾਰ ਲਈ ਘਰ ਬਾਹਰ ਛਡ ਕੇ ਭੌਂਦੇ ਨਹੀਂ ਫਿਰੇ — ਮਨੁੱਖੀ ਪਿਆਰ ਨਾਲ ਵਿਗਸੇ ਵਧ ਤੋਂ ਵਧ ਲੋਕਾਂ ਨਾਲ ਉਹ ਛੁਹ ਪੈਦਾ ਕਰਦੇ ਰਹੇ। ਉਹਨਾਂ ਕਿਸੇ ਮਨੁੱਖ ਨੂੰ ਭੁੱਲਾ, ਭਟਕਾ, ਗੁਨਾਹਗਾਰ ਆਖ ਕੇ ਮੁਕਤ ਕਰਨ ਦਾ ਵਿਖਾਲਾ ਨਹੀਂ ਪਾਇਆ। ਹਰ ਕਿਸੇ ਦੀ ਚੰਗੀ ਕਿਰਤ ਦੀ ਪ੍ਰਸ਼ੰਸਾ ਕਰ ਕੇ, ਹਰ ਕਿਸੇ ਨੂੰ ਉਹਨਾਂ ਇਕੋ ਨੂਰ ਦੀ ਉਪਜ ਦੱਸਿਆ — ਕਿਸੇ ਨੂੰ ਭਲਾ ਆਖ ਕੇ ਉਹਨਾਂ ਸਿਰ 'ਤੇ ਨਹੀਂ ਚੁਕਿਆ, ਨਾ ਕਿਸੇ ਨੂੰ ਮੰਦਾ ਆਖ ਕੇ ਅਛੂਤ ਬਣਾਇਆ। ਇਸਤ੍ਰੀ ਨੂੰ ਮਨੁੱਖਾ ਜ਼ਿੰਦਗੀ ਦੀ ਜਣਨੀ ਆਖ ਕੇ

ਵਡਿਆਇਆ — ਕਾਮੇ ਕਿਸਾਨਾਂ ਨੂੰ ਲੋਕਾਂ ਦੇ ਜੀਵਨ-ਦਾਤੇ ਆਖਿਆ।

ਗੁਰੂ ਨਾਨਕ ਨੇ ਪਹਿਲਾਂ ਤਾਂ ਪ੍ਰਭੂ ਦਾ ਵਿਸਥਾਰ ਇਹੋ ਜਿਹਾ ਕੀਤਾ ਕਿ ਨਵੇਕਲੇ ਕਰਤੇ ਦੀ ਥਾਂ ਉਹਨੂੰ ਆਪੇ ਕਰਤਾ ਤੇ ਆਪੇ ਭੁਗਤਾ, ਆਪੇ ਪ੍ਰੇਮੀ ਤੇ ਆਪੇ ਪ੍ਰੇਮਿਕਾ — ਸਾਰੀ ਕੁਦਰਤ ਨੂੰ ਓਸੇ ਦਾ ਪਸਾਰਾ ਆਖਿਆ, ਤੇ ਫੇਰ ਇਹੋ ਜਿਹੇ ਈਸ਼ਵਰ ਨਾਲ ਪਿਆਰ ਨੂੰ ਜ਼ਿੰਦਗੀ ਦੀ ਸਿਖਰ ਅਤੇ ਟੀਚਿਆਂ ਦਾ ਟੀਚਾ ਆਖਿਆ। ਜਿਹੜਾ ਕੋਈ ਏਸ ਟੀਚੇ ਦੇ ਨੇੜੇ ਤਕ ਵੀ ਪਹੁੰਚਦਾ ਹੈ, ਉਹਦੇ ਵਿਚ ਕਿਸੇ ਮੁਲਕ ਦਾ, ਕਿਸੇ ਕੌਮ ਜਾਂ ਨਸਲ ਦਾ ਅਭਿਮਾਨ ਨਹੀਂ ਰਹਿ ਜਾਂਦਾ — ਉਹ ਕਿਸੇ ਨੂੰ ਬੇਗਾਨਾ ਨਹੀਂ ਸਮਝ ਸਕਦਾ — ਉਹ ਕਿਸੇ ਨਾਲ ਲੜਾਈ ਝੇੜੇ ਦੀ ਕਲਪਨਾ ਨਹੀਂ ਕਰ ਸਕਦਾ। ਉਹਦੇ ਲਈ ਕੋਈ ਊਚ ਨਹੀਂ ਰਹਿੰਦਾ, ਕੋਈ ਨੀਚ ਨਹੀਂ ਰਹਿੰਦਾ। ਉਹਨੂੰ ਕੋਈ ਪਾਪੀ ਜਾਂ ਰੱਬ-ਵਿਛੋੜਿਆ ਨਹੀਂ ਦਿਸਦਾ। ਉਹਦੀ ਪਿਆਰ-ਨਦੀ ਦਿਲ ਦੇ ਕੰਢਿਆਂ ਉਤੋਂ ਉੱਛਲ ਨਿਕਲੀ ਤੇ ਦੁਨੀਆਂਦਾਰੀ. ਟੱਬਰਦਾਰੀ ਦੀਆਂ ਹੱਦਾਂ ਟੱਪੀਆਂ ਗਈਆਂ ਹੁੰਦੀਆਂ ਹਨ। ਸਾਰੀ ਮਨੁਖਤਾ ਨਾਲ ਹੀ ਨਹੀਂ, ਸਾਰੀ ਸਰਿਸ਼ਟੀ ਨਾਲ ਏਕਤਾ, ਇਕਸੁਰਤਾ ਤੇ ਅਪਣੱਤ ਮਹਿਸੂਸ ਕਰਨ ਕਰਕੇ ਉਹ ਨਿਸਚਿੰਤ, ਨਿਰਮੈਲ ਤੇ ਨਿਰਵੈਰ ਹੋ ਜਾਂਦਾ ਹੈ।

ਪਿਆਰ ਹੀ ਅਸਲ ਵਿਚ ਜ਼ਿੰਦਗੀ ਦਾ ਚੈਨ, ਪਿਆਰ ਹੀ ਜ਼ਿੰਦਗੀ ਦਾ ਖੇੜਾ, ਤੇ ਪਿਆਰ ਹੀ ਹਸਤੀ ਦੀ ਪਰਮ ਅਸਲੀਅਤ ਹੈ। ਸਿਰਫ਼ ਪਿਆਰ ਹੀ ਅਨੇਕਤਾ ਵਿਚੋਂ ਵਖਰੇਵੇਂ ਦਾ ਤੌਖਲਾ ਕਢ ਕੇ, ਜ਼ਿੰਦਗੀ ਨੂੰ ਏਕਤਾ ਦੀ ਨਿੱਗਰਤਾ ਮਹਿਸੂਸ ਕਰਾ ਸਕਦਾ ਹੈ।

ਏਸ ਪਿਆਰ ਦਾ ਭਾਵ ਇਸਤ੍ਰੀ-ਮਰਦ ਦਾ ਪਿਆਰ ਨਹੀਂ, ਨਾ ਮਾਂ-ਪੁੱਤਰ, ਨਾ ਹਮ-ਕੌਮ ਤੇ ਨਾ ਹਮ-ਮਜ਼੍ਹਬ ਦਾ ਪਿਆਰ ਹੈ, ਇਹ ਬੰਦੇ-ਬੰਦੇ, ਪੱਤੇ-ਪੱਤੇ ਤੇ ਜ਼ੱਰੇ-ਜ਼ੱਰੇ ਵਿਚੋਂ ਹਸਤੀ ਦਾ ਹੁਸਨ ਵੇਖ ਕੇ ਖੀਵੇ ਹੋਣਾ ਹੈ।

ਪ੍ਰੇਮ-ਪਾਤਸ਼ਾਹ ਦੀ ਯਾਦ ਵਿਚ ਮੈਂ ਆਪਣੇ ਪਿਆਰੇ ਸੂਬੇ ਵਿਚ ਹਿੰਦੂ-ਸਿਖ ਮਿਲਾਪ ਲਈ ਨਿਰਮਾਣ ਦਿਲ ਦੀਆਂ ਸਾਰੀਆਂ ਧੜਕਣਾਂ ਅਰਪਣ ਕਰਦਾ ਹਾਂ।

( ਦਸੰਬਰ 1955

# ਗੁਰੂ ਨਾਨਕ ਤੇ ਉਹਨਾਂ ਦਾ ਪੰਜਾਬ

ਪੰਜਾਬ ਭਾਰਤ ਦਾ ਸਭ ਤੋਂ ਖ਼ੁਸ਼ਹਾਲ ਸੂਬਾ ਹੈ। ਇਹਦੇ ਲੋਕਾਂ ਦੇ ਅੰਗ ਮੋਕਲ੍ਹੇ ਤੇ ਮਨ ਚੌੜੇ ਹਨ। ਪਰ ਪੰਜ ਸੌ ਵਰ੍ਹੇ ਪਹਿਲਾਂ ਪੰਜਾਬ ਨੂੰ ਇਹ ਵਿਸ਼ੇਸ਼ਤਾ ਪ੍ਰਾਪਤ ਨਹੀਂ ਸੀ। ਉਦੋਂ ਦੇ ਪੰਜਾਬ ਦੀ ਹਾਲਤ, ਸਰ ਗੋਕਲ ਚੰਦ ਨਾਰੰਗ ਨੇ ਆਪਣੀ ਪੁਸਤਕ 'ਟ੍ਰਾਂਸਫ਼ਰਮੇਸ਼ਨ ਆਵ ਸਿਖਿਜ਼ਮ' ਵਿਚ ਇੰਜ ਬਿਆਨ ਕੀਤੀ ਹੈ :

> "ਇਹ ਸੂਬਾ ਸਭ ਤੋਂ ਪਹਿਲਾਂ ਫ਼ਤਿਹ ਹੋਣ ਕਰਕੇ ਏਥੋਂ ਦੇ ਹਿੰਦੂਆਂ ਦੀ ਹਾਲਤ ਅਤਿ ਦੁਖਦਾਇਕ ਸੀ। ਦੋ ਮੁਸਲਮਾਨ ਰਾਜਧਾਨੀਆਂ, ਦਿੱਲੀ ਤੇ ਕਾਬਲ, ਵਿਚਾਲੇ ਪੰਜਾਬ ਨਪੀੜਿਆ ਹੋਇਆ ਸੀ; ਮੁਸਲਮਾਨ ਹਕੂਮਤ ਪੱਕੇ ਪੈਰਾਂ ਉਤੇ ਜੰਮੀ ਹੋਈ, ਤੇ ਮਜ਼ਬ ਬਦਲਣ ਦੀ ਤਹਿਰੀਕ ਭਿਆਨਕ ਜ਼ੋਰਾਂ ਉਤੇ ਸੀ। ਏਸ ਕਰਕੇ ਪੰਜਾਬ ਵਿਚ ਸਭ ਤੋਂ ਵਧ ਗਿਣਤੀ ਵਿਚ ਹਿੰਦੂਆਂ ਦਾ ਮਜ਼ਬ ਬਦਲਿਆ ਗਿਆ। ਹਿੰਦੂ ਮੰਦਰ ਢਾਹ ਦਿਤੇ ਗਏ ਸਨ; ਹਿੰਦੂ ਵਿਦਿਆਲੇ ਤੇ ਸਕੂਲ ਮਸਜਿਦਾਂ ਵਿਚ ਤਬਦੀਲ ਕਰ ਦਿਤੇ ਗਏ ਸਨ। ਗੱਲ ਕੀ ਹਿੰਦੂ ਵਡਿੱਤਣ ਦਾ ਹਰੇਕ

ਨਿਸ਼ਾਨ ਮੇਸ ਦਿੱਤਾ ਗਿਆ ਸੀ ।

"ਅਨੰਗਪਾਲ 1001 ਤੋਂ 1020 ਤਕ ਪੰਜਾਬ ਦਾ ਰਾਜਾ ਸੀ । ਉਹਦੀ ਮੌਤ ਤੋਂ ਲੈ ਕੇ ਗੁਰੂ ਨਾਨਕ ਦੇ ਜਨਮ ਤਕ ਦੀਆਂ ਸਾਢੀਆਂ ਚੌਂਹ ਸਦੀਆਂ ਵਿਚ ਕਿਸੇ ਇਕ ਵੀ ਹਿੰਦੂ ਦਾ ਨਾਂ ਪੰਜਾਬ ਦੀ ਤਾਰੀਖ਼ ਵਿਚ ਨਹੀਂ ਮਿਲਦਾ ।

"ਓਸ ਸਮੇਂ ਹਿੰਦੂ ਧਰਮ ਦੀ ਸ਼ਕਲ ਖਾਣ, ਪੀਣ ਤੇ ਨਹਾਉਣ ਦੀਆਂ ਖ਼ਾਸ ਰਸਮਾਂ ਤੇ ਮੱਥੇ ਉਤੇ ਲੇਪ ਕਰਨ ਦੇ ਛੁਟ ਹੋਰ ਕੁਝ ਵੀ ਨਹੀਂ ਸੀ ਰਹੀ । ਬੁੱਤਾਂ ਦੀ ਪੂਜਾ ਕਰਨਾ ਦੇ ਪ੍ਰੋਹਤਾਂ ਨੂੰ ਦਾਨ ਦੇਣਾ ਹੀ ਲਗ ਭਗ ਸਾਰਾ ਮਜ਼੍ਹਬ ਗਿਣਿਆ ਜਾਣ ਲੱਗ ਪਿਆ ਸੀ । ਇਹਨਾਂ ਪ੍ਰੋਹਤਾਂ ਦੇ ਸੁਆਰਥ ਨੇ, ਬੇ-ਅਰਥ ਰਸਮਾਂ ਤੇ ਭਰਮਾਂ ਨੇ ਮਜ਼੍ਹਬ ਦੇ ਸਾਰੇ ਸੋਮੇਂ ਬੰਦ ਕਰ ਛੱਡੇ ਤੇ ਲੋਕਾਂ ਨੂੰ ਨਿਰ-ਉਤਸ਼ਾਹ ਕਰ ਛਡਿਆ ਸੀ । ਹਿੰਦੂ ਮਤ ਦੀ ਉੱਚੀ ਰੂਹਾਨੀਅਤ ਫ਼ਿਰਕਿਆਂ ਦੇ ਵਿਖਾਲੇ ਹੇਠਾਂ ਅਲੋਪ ਹੋ ਚੁਕੀ ਸੀ, ਸ਼ਕਲਾਂ ਨੇ ਅਸਲੀਅਤ ਦੀ ਥਾਂ ਲੈ ਲਈ ਸੀ । ਹਮਲਿਆਂ ਦੀ ਭਾਜੜ ਤੇ ਫੇਰ ਪ੍ਰਦੇਸੀ ਹਕੂਮਤ ਦੇ ਤਸ਼ੱਦਦ ਨੇ ਅਤਿ ਦਰਜੇ ਦੀ ਨਿੰਮੋਝੂਣਤਾ ਸਮੁੱਚੇ ਜੀਵਨ ਵਿਚ ਲੈ ਆਂਦੀ ਸੀ । ਰੂਹਾਨੀ ਗ਼ੁਲਾਮੀ ਤੇ ਜ਼ਿੰਦਗੀ ਦੇ ਸਖ਼ਤ ਬੰਧੇਜਾਂ ਨੇ ਅਖ਼ਲਾਕ ਨੂੰ ਗਿਰਾਵਟ ਦੇ ਪਤਾਲ ਨਾਲ ਜਾ ਛੁਹਾਇਆ ਸੀ ।"

ਇਹ ਪੰਜਾਬ ਸੀ, ਤੇ ਇਹ ਪੰਜਾਬੀਆਂ ਦੀ ਰੂਹਾਨੀ ਤੇ ਅਖ਼ਲਾਕੀ ਗਤੀ ਸੀ ਜਦੋਂ ਗੁਰੂ ਨਾਨਕ ਪੈਦਾ ਹੋਏ । ਗੁਰੂ ਨਾਨਕ ਤੋਂ ਪਹਿਲਾਂ ਗੋਰਖ ਨਾਥ, ਕਬੀਰ, ਰਾਮਾਨੰਦ ਤੇ ਕਈ ਹੋਰ ਸੰਤ ਮਹਾਤਮਾਵਾਂ ਨੇ ਸੁਧਾਰ ਲਿਆਉਣ ਦੇ ਜਤਨ ਕੀਤੇ ਸਨ । ਪਰ ਉਹ ਏਸ ਦੁਨੀਆਂ ਨੂੰ ਨਾਚੀਜ਼ ਤੇ ਮਾਇਆ ਦਸਦੇ, ਤੇ ਤਿਆਗ ਨੂੰ ਹੀ ਜੀਵਨ ਦੀ ਜਾਚ ਆਖਦੇ ਰਹੇ । ਇਹ ਨੇਤਾਂ ਅੱਵਲ ਤਾਂ ਪਰਵਾਰਕ ਜੀਵਨ ਵਿਚ ਸ਼ਾਮਲ ਹੀ ਨਾ ਹੋਏ, ਤੇ ਜੇ ਹੋਏ ਵੀ ਤਾਂ ਉਹਨਾਂ ਆਪਣੇ ਪਰਵਾਰ ਤਿਆਗ ਦਿਤੇ ਸਨ । ਦੁਨੀਆਂ ਤੋਂ ਇਨਕਾਰੀ ਇਸ ਸਿਖਿਆ ਦੇ

ਕਾਰਨ ਦੁਨੀਆਂਦਾਰਾਂ ਉਤੇ ਉਹਨਾਂ ਦੇ ਉਪਦੇਸ਼ਾਂ ਦਾ ਅਸਰ ਡੂੰਘਾ ਨਹੀਂ ਸੀ ਪੈ ਸਕਿਆ, ਇਹ ਅਸਰ ਸਿਰਫ਼ ਸੰਤ ਸ਼੍ਰੇਣੀਆਂ ਤਕ ਹੀ ਸੀਮਤ ਰਿਹਾ। ਏਸ ਅਸਰ ਨੇ ਜਨ-ਸਾਧਾਰਨ ਵਿਚ ਜੀਉਣ ਲਈ ਸੰਗਰਾਮ ਕਰਨ ਦੀ ਦਲੇਰੀ ਵਿਚ ਕੋਈ ਵਾਧਾ ਨਾ ਕੀਤਾ।

ਪਰ ਗੁਰੂ ਨਾਨਕ ਜੀ ਪ੍ਰਤੱਖ ਕਿਸੇ ਅਨੋਖੀ ਵਡਿੱਤਣ ਦੇ ਮਾਲਕ ਸਨ। ਇਹੋ ਜਿਹੀ ਵਡਿੱਤਣ ਸਦੀਆਂ ਵਿਚ ਕਿਧਰੇ ਪ੍ਰਗਟ ਹੁੰਦੀ ਹੈ। ਤੇ ਜਿਸ ਤਰ੍ਹਾਂ ਆਖਿਆ ਜਾਂਦਾ ਹੈ, ਇਹੋ ਜਿਹੇ ਹਰ ਮਹਾਂ-ਪੁਰਖ ਦੇ ਨਰੋਏ ਮਨ ਵਿਚ ਕੁਦਰਤ ਦੇ ਕਿਸੇ ਨਾ ਕਿਸੇ ਭੇਤ ਦੀ ਕੁੰਜੀ ਹੁੰਦੀ ਹੈ; ਗੁਰੂ ਨਾਨਕ ਨੇ ਜ਼ਿੰਦਗੀ ਦੇ ਇਕ ਮਹਾਨ ਭੇਦ ਦੀ ਕੁੰਜੀ ਪਹਿਲਾਂ ਪੰਜਾਬੀਆਂ ਨੂੰ ਦਿੱਤੀ ਤੇ ਫੇਰ ਉਹ ਸਾਰੇ ਦੇਸ ਤੇ ਕਈ ਪ੍ਰਦੇਸਾਂ ਵਿਚ ਇਹ ਕੁੰਜੀ ਲੋਕਾਂ ਨੂੰ ਦੇਣ ਲਈ ਧਰਤੀ ਦਾ ਰਟਨ ਕਰਦੇ ਰਹੇ।

ਗੁਰੂ ਨਾਨਕ ਮਹਾਂ-ਪੁਰਖਾਂ ਦੀ ਲੰਮੀ ਪੀੜ੍ਹੀ ਵਿਚ ਟਾਵੇਂ ਮਹਾਂ-ਪੁਰਖ ਹਨ, ਜਿਨ੍ਹਾਂ ਹੱਸਣ, ਖੇਡਣ, ਤੇ ਜ਼ਿੰਦਗੀ ਮਾਣਨ ਵਿਚ ਹੀ ਮੁੱਕਤੀ ਦਾ ਰਾਹ ਖੁਲ੍ਹੇ ਲਫ਼ਜ਼ਾਂ ਵਿਚ ਦਸਿਆ। ਉਹਨਾਂ ਆਪ ਸ਼ਾਦੀ ਕੀਤੀ, ਪੁੱਤਰ ਪੈਦਾ ਕੀਤੇ, ਵਿਹਾਰ ਕੀਤਾ ਤੇ ਸਾਧਾਰਨ ਲੋਕ-ਪੋਸ਼ਾਕ ਪਾਉਂਦੇ ਰਹੇ। ਤੇ ਜਦੋਂ ਕਈ ਮੁਲਕਾਂ ਵਿਚ ਜਾ ਕੇ ਜ਼ਿੰਦਗੀ ਦੇ ਇਸ ਨਵੇਂ ਭੇਤ ਦੀ ਕਲਿਆਨ-ਕਾਰੀ ਕੁੰਜੀ ਦਾ ਉਪਦੇਸ਼ ਦੇਣ ਬਾਅਦ ਉਹ ਦੇਸ ਮੁੜੇ ਤਾਂ ਉਹਨਾਂ ਕਰਤਾਰਪੁਰ ਵਿਚ ਆਪਣੇ ਪਰਵਾਰ ਸਮੇਤ ਆਪਣਾ ਅਖ਼ੀਰਲਾ ਸਮਾਂ ਬਤੀਤ ਕੀਤਾ। ਏਥੇ ਆਪਣੇ ਆਲੇ-ਦੁਆਲੇ ਉਹਨਾਂ ਨਵਾਂ ਜੀਵਨ ਤੇ ਨਵਾਂ ਖੇੜਾ ਲੈ ਆਂਦਾ। ਜ਼ਿੰਦਗੀ ਨੂੰ ਨਿਗੂਣੀ ਸਮਝਣ ਵਾਲੇ ਹਾਰੇ ਹੁੱਟੇ ਲੋਕਾਂ ਦੀਆਂ ਹੁਣ ਨੁਹਾਰਾਂ ਬਦਲ ਗਈਆਂ, ਉਹਨਾਂ ਦੀ ਸੰਗਤ ਵਿਚ ਕੋਈ ਉਚ ਨਾ ਰਿਹਾ, ਨੀਚ ਨਾ ਰਿਹਾ। ਮਨੁੱਖੀ ਬਰਾਬਰੀ ਤੇ ਜ਼ਿੰਦਗੀ ਦੀਆਂ ਬੇਅੰਤ ਸੰਭਾਵਨਾਵਾਂ ਵਿਚ ਨਰੋਏ ਵਿਸ਼ਵਾਸ, ਤੇ ਇਸਤ੍ਰੀ ਦੀ ਮਰਦ ਨਾਲ ਬਰਾਬਰੀ ਦੇ ਪਰਚਾਰ ਨੇ ਉਹਨਾਂ ਦੇ ਦੁਆਲੇ ਦੀ ਜ਼ਿੰਦਗੀ ਵਿਚ ਰੌਣਕ ਲੈ ਆਂਦੀ। ਰੋਜ਼ ਸ਼ਾਮ ਨੂੰ ਉਹਨਾਂ ਦੀ ਸੁਨਹਿਰੀ ਸਿਖਿਆ ਸੁਣਨ ਆਈ ਸੰਗਤ ਦੇ ਮੂੰਹ ਨਰਕਾਂ ਸੁਰਗਾਂ ਦੇ ਸਹਿਮ ਨਾਲ ਝੰਵੇ ਹੋਏ ਨਹੀਂ ਸਨ ਹੁੰਦੇ, ਸਗੋਂ ਰੋਜ਼ਾਨਾ ਜ਼ਿੰਦਗੀ ਨੂੰ ਹੱਸ ਕੇ ਮਿਲਣ ਦੀ ਰੀਝ ਨਾਲ ਚੇਤੰਨ ਹੁੰਦੇ ਸਨ।

ਗੁਰੂ ਨਾਨਕ ਨੇ ਆਪਣਾ ਉਪਦੇਸ਼ ਭਾਂਵੇਂ ਧਾਰਮਕ ਸ਼ਬਦਾਂ ਦੇ ਚਿੰਨ੍ਹਾਂ ਵਿਚ

ਹੀ ਦਿਤਾ, ਪਰ ਇਹ ਮੰਨਿਆ ਜਾਣ ਲਗ ਪਿਆ ਹੈ ਕਿ ਉਹ ਮਹਾਨ ਇਨਕਲਾਬੀ ਉਪਦੇਸ਼ਕ ਸਨ, ਜਿਨ੍ਹਾਂ ਸੰਸਾਰਕਤਾ (ਸੈਕਿਊਲਰਿਜ਼ਮ) ਦਾ ਸੰਕੇਤ ਦਿਤਾ। ਪ੍ਰਚਲਤ ਧਾਰਮਿਕ ਕੀਮਤਾਂ ਨੂੰ ਨਿਹਫਲ ਦਰਸਾ ਕੇ ਉਹਨਾਂ ਦ੍ਰਿੜ੍ਹ ਸ਼ਬਦਾਂ ਵਿਚ ਦਸਿਆ ਕਿ ਸੰਸਾਰਕ ਫ਼ਰਜ਼ਾਂ ਨੂੰ ਦਿਆਨਤਦਾਰੀ ਤੇ ਉਤਸ਼ਾਹ ਨਾਲ ਨਿਭਾਣਾ ਹੀ ਜੀਵਨ ਦੀ ਸਫਲਤਾ ਹੈ, ਕੋਈ ਸਵਰਗ ਇਹਦਾ ਟੀਚਾ ਨਹੀਂ, ਇਹਦੇ ਛੁਟ ਕੋਈ ਹੋਰ ਮੁੱਕਤੀ ਨਹੀਂ।

ਗੁਰੂ ਨਾਨਕ ਨੇ ਮਸਜਿਦਾਂ ਮੰਦਰਾਂ, ਪੀਰਾਂ ਪੈਗੰਬਰਾਂ, ਦੇਵੀਆਂ ਦੇਵਤਿਆਂ ਨੂੰ ਚੰਗੀ ਜੀਵਨ-ਜਾਚ ਨਾਲੋਂ ਜ਼ਰਾ ਵੀ ਉਚਾ ਨਹੀਂ ਆਖਿਆ। ਰਸਮਾਂ, ਰੀਤਾਂ, ਢੌਂਗਾਂ, ਤੀਰਥਾਂ ਤੇ ਸਾਰੇ ਮਜ਼੍ਹਬੀ ਅਡੰਬਰ ਤੋਂ ਚੰਗੀ ਕਿਰਤ ਕਮਾਈ, ਭਰਾਵਲੀ, ਪਿਆਰ ਤੇ ਮਨੁਖੀ ਸਮਾਨਤਾ ਨੂੰ ਉੱਚਾ ਮੰਨਿਆ। ਉਹਨਾਂ ਦਾ ਰੱਬ, ਕਈ ਧਰਮਾਂ ਦੇ ਰੱਬਾਂ ਵਾਂਗ ਖ਼ਲਕਤ ਤੋਂ ਵੱਖਰਾ ਕੋਈ ਖ਼ਾਲਕ ਨਹੀਂ ਸੀ। ਕੁਦਰਤ ਦਾ ਸਾਰਾ ਪਸਾਰਾ, ਜਿਦ੍ਹੇ ਅੰਗ ਤੁਸੀਂ ਹੋ, ਮੈਂ ਹਾਂ, ਸਭ ਚੰਗੇ ਮੰਦੇ, ਤੇ ਸਾਰੀ ਸ੍ਰਿਸ਼ਟੀ ਹੈ, ਗੁਰੂ ਨਾਨਕ ਦਾ ਅਣ ਜੰਮਿਆ ਤੇ ਅਮਰ ਰੱਬ ਸੀ। ਖ਼ਲਕਤ ਨਾਲੋਂ ਵੱਖਰਾ, ਬੰਦਗੀ ਮੰਗਣ, ਸਜ਼ਾਵਾਂ ਜਾਂ ਇਨਾਮ ਦੇਣ ਵਾਲਾ ਉਹਨਾਂ ਦਾ ਰੱਬ ਨਹੀਂ। ਨਾਮ ਸਿਮਰਨ ਉਤੇ ਉਹਨਾਂ ਠੀਕ ਬੜਾ ਜ਼ੋਰ ਦਿਤਾ ਹੈ, ਪਰ ਨਾਮ ਸਿਮਰਨ ਤੋਂ ਉਹਨਾਂ ਦਾ ਭਾਵ ਬੰਦਗੀ ਨਹੀਂ। ਉਹਨਾਂ ਦੀ ਮਹਾਨ ਰਚਨਾ, **ਜਪੁਜੀ**, ਅਤਿ ਸ਼ਾਨਦਾਰ ਬਾਣੀ ਵਿਚ ਉਸ ਰੱਬ ਦਾ ਚਿੱਤਰ ਹੈ, ਜਿਹੜਾ ਨਾ ਵਡਿਆਇਆ, ਨਾ ਛੁਟਿਆਇਆ ਜਾ ਸਕਦਾ ਹੈ, ਜਿਹੜਾ ਨਾ ਖ਼ੁਸ਼, ਨਾ ਨਾਰਾਜ਼ ਕੀਤਾ ਜਾ ਸਕਦਾ ਹੈ। ਉਹਨਾਂ ਦਾ ਰੱਬ ਪੂਰਨ ਪਰਮ ਆਨੰਦ ਹੈ, ਤੇ ਸਰਬ ਵਿਆਪਕ ਇਕਾਈ ਹੈ।

ਇਹੋ ਜਿਹੇ ਰੱਬ ਦੀ ਬੰਦਗੀ ਦੇ ਤਾਂ ਕੋਈ ਅਰਥ ਹੋ ਨਹੀਂ ਸਕਦੇ। ਏਸੇ ਲਈ ਗੁਰੂ ਸਾਹਿਬ ਨੇ ਉਹਦੀ ਬੰਦਗੀ ਲਈ ਨਾ ਕੋਈ ਧਰਮਸਾਲ ਥਾਪੀ ਤੇ ਨਾ ਬੰਦਗੀ ਦੇ ਕੋਈ ਨੇਮ ਬਣਾਏ। ਸਗੋਂ ਉਹਦੇ ਲਈ ਹੁੰਦੀਆਂ ਆਰਤੀਆਂ ਨੂੰ ਬੇ-ਅਰਥ ਆਖਿਆ। ਏਸ ਸਰਬ ਵਿਆਪੀ ਸੰਪੂਰਨਤਾ ਦੇ ਸਾਸ ਗਰਾਸ ਧਿਆਨ ਨੂੰ ਉਹ ਨਾਮ ਸਿਮਰਨ ਆਖਦੇ ਹਨ। ਇਸ ਸਿਮਰਨ ਦਾ ਮਨੋਰਥ ਹੈ ਕਿ ਮਨੁੱਖ ਵਖਰੇਵਿਆਂ ਦੇ ਗੋਰਖ-ਧੰਦੇ ਵਿਚ ਫਸ ਕੇ, ਇਹਨਾਂ ਨੂੰ ਆਪਣੇ ਤੇ ਦੂਜਿਆਂ ਨੂੰ ਬੇਗਾਨੇ ਨਾ ਸਮਝੇ। ਊਚ ਨੀਚ, ਸੂਦਰ ਬ੍ਰਾਹਮਣ, ਸਾਊ ਕਮੀਨ, ਸਭ ਨੂੰ ਅਸਲੀ ਅਰਥਾਂ ਵਿਚ ਭਰਾ ਹੋਣ ਦਾ ਸੰਸਾਰਕ ਸੰਦੇਸ਼ ਅਮਲੀ

ਤੌਰ ਉਤੇ ਗੁਰੂ ਨਾਨਕ ਨੇ ਦਿੱਤਾ ਸੀ। ਇਹਨਾਂ ਤੋਂ ਪਹਿਲਾਂ ਯਸੂ ਮਸੀਹ ਨੇ ਵੀ ਦਿਤਾ ਸੀ ਪਰ ਉਹਨਾਂ ਦਾ ਉਪਦੇਸ਼ ਪੂਰਨ ਤੌਰ 'ਤੇ ਸੰਸਾਰਕ ਨਹੀਂ ਸੀ। ਬੰਦੇ ਨੂੰ ਉਹਨਾਂ ਗੁਨਾਹਗਾਰ ਆਖਿਆ — ਇਹ ਗੁਨਾਹਗਾਰ ਬੰਦਾ ਰੱਬ ਦੇ ਰਸੂਲ ਉਤੇ ਵਿਸ਼ਵਾਸ ਲਿਆਂਦੇ ਬਿਨਾਂ ਮੁੱਕਤ ਨਹੀਂ ਹੋ ਸਕਦਾ। ਪਰ ਗੁਰੂ ਨਾਨਕ ਨੇ ਬੁਰੇ ਭਲੇ ਸਭਨਾਂ ਨੂੰ ਇਕੋ ਨੂਰ ਦੀਆਂ ਕਿਰਨਾਂ ਦਸਿਆ। ਇਕੋ ਵਿਸ਼ਾਲ ਜੀਵਨ-ਸਾਗਰ ਦੀਆਂ ਉਚੀਆਂ ਝਿੱਕੀਆਂ ਲਹਿਰਾਂ ਆਖਿਆ — "ਕੌਣ ਭਲੇ, ਕੌਣ ਮੰਦੇ" ਦਾ ਸਵਾਲ ਪੁਛ ਕੇ ਪੁੰਨਾਂ ਪਾਪਾਂ ਦੀ ਸਾਂਭੀ ਗੰਢੜੀ ਖਿਲਾਰ ਦਿਤੀ। ਉਹਨਾਂ ਨੇ ਵੰਗਾਰ ਕੇ ਆਖਿਆ ਕਿ ਮਨੁਖ ਕਿਸੇ ਹਠ ਤਪ, ਦੇਵੀ ਦੇਵ, ਮੜ੍ਹੀ ਮਜ਼ਾਰ, ਤੀਰਥ ਧਾਮ ਦਾ ਮੁਥਾਜ ਨਹੀਂ।

ਮਨੁਖ ਨੂੰ ਗੁਰੂ ਨਾਨਕ ਨੇ "ਨਿਰਭਓ ਨਿਰਵੈਰ ਅਕਾਲ ਮੂਰਤ" ਹਸਤੀ ਦਾ ਭਾਗ ਆਖਿਆ। ਏਸ ਹਸਤੀ ਦਾ ਸਿਮਰਨ ਹੀ ਮਨੁਖ ਨੂੰ ਆਪਣੇ ਅਸਲੇ ਨਾਲ ਸੰਯੁਕਤ ਰਖਣ ਤੇ ਉਹਦੇ ਕੋਲੋਂ ਸਹੀ ਅਮਲ ਕਰਾਣ ਲਈ ਕਾਫ਼ੀ ਹੈ, ਏਸ ਦ੍ਰਿਸ਼ਟੀਕੋਣ ਵਿਚੋਂ ਜ਼ਿੰਦਗੀ ਨੂੰ ਵੇਖਿਆਂ ਕੋਈ ਬੇਗਾਨਾ ਨਹੀਂ ਦਿਸਦਾ, ਕੋਈ ਪ੍ਰਦੇਸੀ, ਕੋਈ ਅ-ਧਰਮੀ, ਕੋਈ ਨਿਗੂਣਾ ਨਹੀਂ ਦਿਸਦਾ। ਸਭ ਨਾਲ ਸਭ ਦੇ ਹਿਤ ਸਾਂਝੇ ਦਿਸ ਪੈਂਦੇ ਹਨ, ਸਾਰੀ ਦੁਨੀਆਂ ਸਾਡੇ ਪਿਆਰ ਤੇ ਸਾਡੀ ਹਮਦਰਦੀ ਦੀ ਪਾਤਰ ਭਾਸਣ ਲਗ ਪੈਂਦੀ ਹੈ।

ਕਿਰਤ ਕਮਾਈ ਨੂੰ ਕਰਤੇ ਦੀ ਸ਼ਰੋਮਣੀ ਪੂਜਾ ਆਖ ਕੇ ਉਹਨਾਂ ਜ਼ਿੰਦਗੀ ਦੇ ਮੁਖ-ਉਸਰਈਏ, ਕਾਮੇ ਤੇ ਕਿਸਾਨ ਦਾ ਉਤਸ਼ਾਹ ਸਿਖਰੇ ਚਾੜ੍ਹ ਦਿਤਾ, ਤੇ ਇਹ ਛਾਲਾਂ ਮਾਰਦਾ ਉਤਸ਼ਾਹ ਹੀ ਪੰਜਾਬ ਦੀ ਖ਼ੁਸ਼ਹਾਲੀ ਦਾ ਭੇਤ ਹੈ। ਦੇਸ ਦੇ ਬਟਵਾਰੇ ਸਮੇਂ 1947 ਵਿਚ ਜਦੋਂ ਪੰਜਾਬ ਉਤੇ ਅਨੋਖੀ ਮੁਸੀਬਤ ਆਈ, ਤਾਂ ਜਿਥੇ ਜਿਥੇ ਵੀ ਪੰਜਾਬੀ ਗਿਆ, ਉਸ ਨੇ ਓਥੇ ਹੀ ਕੰਮਾਂ ਦੀ ਖੱਡੀ ਗੱਡ ਦਿਤੀ। ਤਰ੍ਹਾਂ ਤਰ੍ਹਾਂ ਦੇ ਨਵੇਂ ਕੰਮ ਚਾਲੂ ਕਰ ਲਏ। ਇਹ ਕਰਿਸ਼ਮਾ ਕਾਮਿਆਂ ਨੂੰ ਤਕਦੀਰ ਦੇ ਬਾਦਸ਼ਾਹ ਆਖਣ ਵਾਲੇ ਗੁਰੂ ਨਾਨਕ ਦਾ ਹੈ।

ਬੱਚਿਆਂ ਤੇ ਇਸਤ੍ਰੀਆਂ ਦੀ ਜ਼ਿੰਦਗੀ ਵਿਚ ਮਹਾਨ ਤਬਦੀਲੀਆਂ ਲਿਆਣ ਲਈ ਗੁਰੂ ਨਾਨਕ ਦੇ ਜਤਨ ਬੜੇ ਮਹੱਤਤਾ ਭਰੇ ਹਨ। ਉਹਨਾਂ ਤੋਂ ਪਹਿਲਾਂ ਬੱਚਿਆਂ ਦੀ ਮਾਂ, ਇਸਤ੍ਰੀ, ਨੂੰ ਘਰ ਦੀ ਦਾਸੀ ਗਿਣਿਆ ਜਾਂਦਾ ਸੀ, ਤੇ ਸਮਾਜਕ ਜੀਵਨ ਵਿਚ ਉਹਦੀ ਕੋਈ ਖ਼ਾਸ ਥਾਂ ਨਹੀਂ ਸੀ ਹੁੰਦੀ, ਤੇ ਜਿਥੇ

ਮਾਂ ਦੀ ਕੋਈ ਪਦਵੀ ਨਾ ਹੋਵੇ, ਓਥੇ ਉਹਦੇ ਜਾਏ ਬੱਚੇ ਦੀ ਵੀ ਕੋਈ ਕਦਰ ਨਹੀਂ ਹੋ ਸਕਦੀ। ਜਦੋਂ ਬੱਚਾ ਮਰਦ ਬਣ ਕੇ ਕੋਈ ਥਾਂ ਆਪਣੇ ਲਈ ਬਣਾਂਦਾ ਸੀ, ਉਦੋਂ ਹੀ ਉਹ ਕਿਸੇ ਗਿਣਤੀ ਵਿਚ ਆਉਂਦਾ ਸੀ। ਪਰ ਗੁਰੂ ਨਾਨਕ ਨੇ ਬੱਚੇ ਦੀ ਮਾਂ ਨੂੰ "ਰਾਜਿਆਂ ਦੀ ਜਾਣਨੀ" ਆਖ ਕੇ ਉਹਦੇ ਬੱਚੇ ਦੀ ਵੀ ਸਮਾਜਕ ਜ਼ਿੰਦਗੀ ਵਿਚ ਉਚੇਚੀ ਥਾਂ ਬਣਾ ਦਿਤੀ।

ਨਿਰਪੱਖ ਆਤਮਾਵਾਂ ਜਿਨ੍ਹਾਂ ਨੇ ਗੁਰੂ ਨਾਨਕ ਦੇ ਜੀਵਨ ਤੇ ਉਹਨਾਂ ਦੇ ਉਪਦੇਸ਼ਾਂ ਨੂੰ ਘੋਖਿਆ ਹੈ, ਉਹ ਇਹਨਾਂ ਨੂੰ ਮਨੁਖੀ ਇਤਿਹਾਸ ਦਾ ਬੜਾ ਵੱਡਾ ਬੰਦੀ ਛੋੜ, ਮੁਕਤੀ-ਦਾਤਾ ਤੇ ਖੁਸ਼ੀ-ਦਾਤਾ ਆਖਣ ਲਗ ਪਈਆਂ ਹਨ। ਮੈਂ ਆਪਣੇ ਹਿੰਦੂ ਭਰਾਵਾਂ ਨੂੰ ਉਸ ਪੰਜਾਬ ਦਾ ਚੇਤਾ ਕਰਾਣਾ ਚਾਹੁੰਦਾ ਹਾਂ ਜਿਹੜਾ ਪੰਜਾਬ ਏਸ ਖ਼ੁਸ਼ੀ-ਦਾਤਾ ਗੁਰੂ ਨਾਨਕ ਦਾ ਨਿਸ਼ਾਨਾ ਸੀ।

ਉਹਨਾਂ ਨੇ ਆਪਣੇ ਪੰਜਾਬ ਨੂੰ ਅਤਿ ਸੋਗੀ ਅਵਸਥਾ ਵਿਚ ਵੇਖਿਆ। ਓਸ ਪੰਜਾਬ ਦੇ ਹਿੰਦੂਆਂ ਵਿਚ ਮਨੁਖੀ ਅਣਖ ਪ੍ਰਦੇਸੀ ਹਮਲਾ-ਆਵਰਾਂ ਤੇ ਮੁਤੱਸਬ ਹਾਕਮਾਂ ਨੇ ਕੁਚਲ ਛੱਡੀ ਸੀ। ਪੰਜਾਬੀ ਹਿੰਦੂ "ਜ਼ਾਤ ਪਾਤ ਦੇ ਘੁਰਨਿਆਂ" ਵਿਚ ਸੁੱਕੜੇ ਹੋਏ ਤੇ ਖੇਰੂ ਖੇਰੂ ਹੋਏ ਪਏ ਸਨ। ਜਿਸ ਗੁਰੂ ਦੀ ਸਿਖਿਆ ਤੇ ਜੀਵਨੀ ਨੇ ਉਸ ਪੰਜਾਬ ਦਾ ਕਾਇਆ-ਕਲਪ ਕਰ ਦਿਤਾ, ਤੇ ਜਿਸ ਦੀ ਸਿਖਿਆ-ਲੜੀ ਨੇ ਅੰਤ ਵਿਚ ਪੰਜਾਬ ਨੂੰ ਕੌਮੀ ਏਕਤਾ ਵਿਚ ਪਰੋ ਕੇ ਪ੍ਰਦੇਸੀ ਹਕੂਮਤ ਦੀ ਥਾਂ ਆਪਣਾ ਰਾਜ ਕਾਇਮ ਕਰ ਦਿਤਾ, ਉਸ ਗੁਰੂ ਦੇ ਅਸਲੀ ਮਿਸ਼ਨ ਵਲ ਮੈਂ ਆਪਣੇ ਸਤਿਕਾਰੇ ਹਿੰਦੂ ਵੀਰਾਂ ਦਾ ਅਜ ਖ਼ਾਸ ਧਿਆਨ ਦੁਆਣਾ ਚਾਹੁੰਦਾ ਹਾਂ।

ਗੁਰੂ ਨਾਨਕ ਉਸ ਵੇਲੇ ਆਪਣੇ ਲੋਕਾਂ ਦੀ ਹੀਣੀ ਅਵਸਥਾ ਨਾ ਸਹਾਰ ਸਕੇ, ਤੇ ਉਹਨਾਂ ਨੇ ਬਾਦਸ਼ਾਹਾਂ ਦੇ ਖ਼ਿਲਾਫ਼ ਤੇ ਧਰਮ ਦੇ ਸੋਮੇਂ ਬੰਨ੍ਹ ਰੱਖਣ ਵਾਲੇ ਪੰਡਤਾਂ ਪ੍ਰੋਹਤਾਂ ਦੇ ਖ਼ਿਲਾਫ਼ ਅਜਿਹੀ ਦਲੇਰ ਆਵਾਜ਼ ਉਠਾਈ ਸੀ, ਜਿਹੋ ਜਿਹੀ ਅਜ ਖੁਲ੍ਹਾਂ ਦੇ ਅਖੌਤੀ ਯੁਗ ਵਿਚ ਵੀ ਉਠਾਉਣੀ ਮੁਸ਼ਕਲ ਜਾਪਦੀ ਹੈ। ਗੁਰੂ ਨਾਨਕ ਹਿੰਦੂ ਸਨ, ਤੁਹਾਡਾ ਆਪਣਾ ਆਪ ਸਨ। ਉਹਨਾਂ ਦਾ ਮਨੋਰਥ ਹਿੰਦੂਆਂ ਨਾਲੋਂ ਵੱਖਰਾ ਧਰਮ ਚਲਾਣਾ ਨਹੀਂ ਸੀ, ਉਹਨਾਂ ਦਾ ਮਨੋਰਥ ਪੰਜਾਬੀ ਹਿੰਦੂਆਂ ਦੀ ਧਾਰਮਿਕਤਾ ਨੂੰ ਟੁੰਬ ਕੇ ਉਹਨਾਂ ਦੇ ਸਮਾਜਿਕ ਜੀਵਨ ਦਾ ਪੱਧਰ ਉਚਾ ਕਰਨਾ, ਉਹਨਾਂ ਨੂੰ ਆਪਣੀ ਜ਼ਬਾਨ ਦਾ ਮਾਣ ਦੇਣਾ, ਤੇ ਉਹਨਾਂ ਵਿਚੋਂ ਉਚ ਨੀਚ ਦਾ ਭਰਮ ਹਟਾ ਕੇ ਸਾਰਿਆਂ ਨੂੰ

ਬਰਾਬਰੀ ਦਾ ਬਲ ਦੇਣਾ ਸੀ, ਤਾਂ ਜੋ ਉਹ ਇਕ ਕੰਮ ਵਿਚ ਸੰਯੁਕਤ ਹੋ ਸਕਣ।

ਗੁਰੂ ਨਾਨਕ ਦੀ ਏਸ ਸਰਲ ਸੱਚੀ ਸਿਖਿਆ ਨੇ ਥੋੜੇ ਹੀ ਸਮੇਂ ਵਿਚ ਪੰਜਾਬ ਦੀ ਕਾਇਆ ਪਲਟ ਦਿਤੀ। ਤੇ ਇਸ ਕਾਇਆ-ਪਲਟੀ ਬਾਰੇ ਸਰ ਗੋਕਲ ਚੰਦ ਨਾਰੰਗ ਨੇ ਲਿਖਿਆ ਹੈ :

> "ਆਪਣੇ ਪੂਰੇ ਹੋ ਜਾਣ ਸਮੇਂ ਗੁਰੂ ਨਾਨਕ ਨੇ ਹਜ਼ਾਰਾਂ ਹੀ ਹਿੰਦੂਆਂ ਦੀ, ਜਿਹੜੇ ਉਹਨਾਂ ਦੀ ਛੁਹ ਵਿਚ ਆਏ, ਕਾਇਆ ਪਲਟ ਦਿੱਤੀ ਹੋਈ ਸੀ; ਤੇ ਆਪਣੇ ਕੁਲੀਨ ਜੀਵਨ ਤੇ ਪ੍ਰੇਰਨਾ ਭਰਪੂਰ ਉਪਦੇਸ਼ ਨਾਲ ਮੁਲਕ ਵਿਚ ਇਕ ਨਵਾਂ ਵਾਯੂ-ਮੰਡਲ ਪੈਦਾ ਕਰ ਦਿਤਾ ਸੀ, ਜਿਦ੍ਹੇ ਵਿਚ ਸਾਹ ਲਿਆਂ ਕਿਸੇ ਮਨੁੱਖ ਦੀ ਆਤਮਾ ਨਰੋਈ ਤੇ ਬਲਵਾਨ ਹੋਣੋਂ ਨਹੀਂ ਸੀ ਰਹਿ ਸਕਦੀ। ਉਹਨਾਂ ਦੇ ਜਨਮ ਲੈਣ ਤੋਂ ਪਹਿਲਾਂ ਪੰਜਾਬੀ ਹਿੰਦੂਆਂ ਦੀ ਜਿਹੋ ਜਿਹੀ ਹਾਲਤ ਸੀ, ਓਦੂੰ ਬੇਹੱਦ ਚੰਗੇਰੀ ਇਹ ਉਹਨਾਂ ਦੀ ਮ੍ਰਿਤੂ ਸਮੇਂ ਹੋ ਗਈ ਸੀ। ਹਿੰਦੂਆਂ ਦਾ ਅਕੀਦਾ ਉੱਚਾ ਹੋ ਗਿਆ ਸੀ, ਜ਼ਾਤ-ਪਾਤ ਦੇ ਬੰਧਨ ਘਟ ਗਏ ਸਨ, ਮਨ ਵਧੇਰੇ ਸੁਤੰਤਰ ਹੋ ਗਏ, ਤੇ ਕੌਮੀ ਉੱਨਤੀ ਦੇ ਮਾਰਗ ਉਤੇ ਤੁਰਨ ਦੇ ਉਹ ਵਧੇਰੇ ਯੋਗ ਹੋ ਗਏ ਸਨ।"

ਪੰਜਾਬ ਦੇ ਅੰਗ ਮੋਕਲੇ ਹੋ ਗਏ, ਕਿ ਸੁੱਚੀ ਕਮਾਈ ਨੂੰ ਪੰਜਾਬੀਆਂ ਨੇ ਆਪਣਾ ਧਰਮ ਮੰਨ ਲਿਆ। ਪੰਜਾਬੀਆਂ ਦੇ ਮਨ ਮੋਕਲੇ ਹੋ ਗਏ ਕਿ ਉਹਨਾਂ ਵਿਚੋਂ ਗੁਰੂ ਨਾਨਕ ਨੇ ਸਾਰੇ ਭਰਮ ਭੁਲੇਖੇ ਕੱਢ ਦਿਤੇ। ਹਾਕਮਾਂ ਅਗੇ ਮੱਥੇ ਰਗੜਨ ਵਾਲੇ ਨਿਰਬਲ ਪੰਜਾਬੀ ਬਲਵਾਨ ਜੋਧੇ ਬਣ ਗਏ, ਤੇ ਓੜਕ ਉਹਨਾਂ ਨੇ ਮਹਾਨ ਮੁਗ਼ਲਾਂ ਦਾ ਰਾਜ ਖ਼ਤਮ ਕਰ ਕੇ, ਪੰਜਾਬ ਵਿਚ ਸਭ ਤੋਂ ਪਹਿਲਾਂ ਸਵਰਾਜ ਕਾਇਮ ਕਰ ਲਿਆ।

ਏਸ ਸਵਰਾਜ ਦਾ ਪਹਿਲਾ ਸੰਕੇਤ ਗੁਰੂ ਨਾਨਕ ਦੀ ਉਸ ਸਿਖਿਆ ਵਿਚ ਹੈ ਜਿਦ੍ਹੀ ਰਾਹੀਂ ਉਹਨਾਂ ਮਨੁੱਖ ਨੂੰ ਸੁਚੇਤ ਕੀਤਾ ਕਿ ਉਹ ਆਪਣੇ ਆਪ ਨੂੰ ਨਿਗੁਣਾ ਕਦਾਚਿਤ ਨਾ ਸਮਝੇ। ਉਹਨਾਂ ਇਹ ਵੀ ਦਸਿਆ ਕਿ ਇਹੀ

ਜੀਵਨ ਬੰਦੇ ਦਾ ਹਸਤੀ ਦੇ ਮੈਦਾਨ ਵਿਚ ਇਕੋ ਤੇ ਆਖ਼ਰੀ ਹੰਭਲਾ ਹੈ। ਇਹਦੇ ਵਿਚ ਆਪਣੀ ਪੂਰੀ ਸ਼ਕਤੀ ਨਾਲ ਜਿੰਨੀ ਉਹ ਛਾਲ ਮਾਰੇਗਾ ਓਡੀ ਹੀ ਨੇੜੇ ਉਹ ਆਪਣੀ ਮੰਜ਼ਲ ਉਤੇ ਪਹੁੰਚੇਗਾ।

ਆਖਿਆ ਜਾਂਦਾ ਹੈ, ਗੁਰੂ ਨਾਨਕ ਨਿਰੇ ਧਾਰਮਿਕ ਰਾਹਨੁਮਾ ਸਨ, ਕੌਮ, ਸਮਾਜ, ਜਾਂ ਸਿਆਸਤ ਉਹਨਾਂ ਦਾ ਟੀਚਾ ਨਹੀਂ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਗੁਰਸਿੱਖੀ ਨੂੰ ਸਿਆਸਤ ਦਾ ਰੂਪ ਦਿਤਾ ਸੀ।

ਧਰਮ ਅਸਲ ਵਿਚ ਜ਼ਿੰਦਗੀ ਦਾ ਅਤਿ ਗੰਭੀਰ ਪ੍ਰਗਟਾਵਾ ਹੀ ਹੁੰਦਾ ਹੈ, ਜ਼ਿੰਦਗੀ ਨਾਲੋਂ ਵੱਖਰਾ ਕੋਈ ਨਿਸ਼ਾਨ ਨਹੀਂ ਹੁੰਦਾ। ਜਦੋਂ ਇਹ ਗੰਭੀਰ ਨਹੀਂ ਰਹਿੰਦਾ ਓਦੋਂ ਇਹ ਬੁੱਤ-ਪੂਜਾ ਬਣ ਕੇ ਰਹਿ ਜਾਂਦਾ ਹੈ। ਉਸ ਵੇਲੇ ਕੌਮ ਦਾ ਸਿਆਸੀ ਵੱਕਾਰ ਇਕਦਮ ਘੱਟ ਜਾਂਦਾ ਹੈ। ਉਦੋਂ ਕੋਈ ਮਹਾਂ ਪੁਰਖ ਪਹਿਲਾਂ ਧਰਮ ਨੂੰ ਗੰਭੀਰ ਕਰਨ ਲਈ ਲੋਕਾਂ ਦੇ ਅੰਤਾਕਰਣ ਨੂੰ ਟੁੰਬਦਾ ਹੈ। ਗੰਭੀਰ ਹੋਏ ਧਰਮ ਵਿਚ ਸੁਤੰਤਰਤਾ ਦੀ ਲਗਨ ਆਪ-ਮੁਹਾਰੇ ਉਠਦੀ ਹੈ। ਇਹ ਲਗਨ ਮਨੁੱਖ ਨੂੰ ਸਿਰਫ਼ ਰੂਹਾਨੀ ਪੱਖੋਂ ਹੀ ਨਹੀਂ, ਸਗੋਂ ਸਿਆਸੀ ਤੇ ਸਮਾਜੀ ਪੱਖੋਂ ਵੀ ਬਲਵਾਨ ਕਰਦੀ ਹੈ।

ਗੁਰੂ ਨਾਨਕ ਦੀ ਧਰਮ-ਸਿਖਿਆ ਨਾਲ ਬਲਵਾਨ ਹੋਏ ਲੋਕਾਂ ਦੀ ਆਤਮਕ ਨੀਂਹ ਉਤੇ ਗੁਰੂ ਗੋਬਿੰਦ ਸਿੰਘ ਨੇ ਇਕ ਸ਼ਾਨਦਾਰ ਸਿਆਸੀ ਮਹਿਲ ਉਸਾਰਿਆ ਸੀ। ਗੁਰੂ ਗੋਬਿੰਦ ਸਿੰਘ ਗੁਰੂ ਨਾਨਕ ਦੀ ਹੀ ਸੰਪੂਰਨਤਾ ਸਨ।

ਸਿੱਖਾਂ ਦਾ ਬਾਹਰ-ਮੁਖੀ ਰੂਪ ਪੰਜਾਬੀ ਹਿੰਦੂਆਂ ਨਾਲੋਂ ਸੌ ਵੱਖਰਾ ਪਿਆ ਹੋਵੇ, ਹਿੰਦੂ ਤੇ ਸਿੱਖ ਇਕੋ ਪੰਜਾਬੀ ਰੂਹ ਦੇ ਦੋ ਰੌਂ ਹਨ। ਇਕ ਛੋਟਾ ਨਹੀਂ, ਦੂਜਾ ਵੱਡਾ ਨਹੀਂ, ਇਹਨਾਂ ਦੇ ਹਿਤ ਇੱਕੋ ਹਨ, ਸਵਾਲ ਇੱਕੋ ਹਨ। ਗੁਰਦਵਾਰਿਆਂ ਦੀ ਧਰਮ-ਪਰਨਾਲੀ ਮੰਦਰਾਂ ਦੀ ਧਰਮ-ਪਰਨਾਲੀ ਨਾਲੋਂ ਵੱਖਰੀ ਪਈ ਹੋਵੇ, ਪਰ ਦੋਹਾਂ ਵਿਚ ਸਾਂਝੀ ਭਾਰਤੀ ਸੰਸਕ੍ਰਿਤੀ ਦੀ ਪ੍ਰਦਰਸ਼ਨੀ ਹੈ, ਇਹ ਅੰਤਰ ਸਮ-ਸਰੂਪਤਾ ਮਸਜਿਦਾਂ, ਗਿਰਜਿਆਂ ਵਿਚ ਜਾਂ ਹੋਰ ਧਰਮ ਅਸਥਾਨਾਂ ਵਿਚ ਨਹੀਂ ਮਿਲਦੀ। ਸਿੱਖ ਹਿੰਦੂ ਧਰਮ ਦੇ ਵਿਸ਼ਾਲ ਬ੍ਰਿਛ ਦੀ ਫਲੀ ਫੁਲੀ ਸ਼ਾਖ਼ ਹਨ। ਇਹਨਾਂ ਦਾ ਪਹਿਰਾਵਾ ਵੱਖਰਾ ਹੈ, ਸਰੂਪ ਵਿਚ ਵੀ ਕੁਝ ਭਿੰਨਤਾ ਹੈ, ਕਿਉਂਕਿ ਇਹ ਹਿੰਦੂ ਧਰਮ ਦੇ ਰਖਿਅਕ ਸੈਨਿਕਾਂ ਦੀ ਮੋਹਰਲੀ ਗਾਰਦ ਸਨ। ਗੁਰਸਿੱਖੀ ਵੱਖਰਾ ਮਜ਼ੂਬ ਨਹੀਂ, ਇਹ ਹਿੰਦੂਆਂ

ਵਿਚੋਂ ਹੀ ਮੋਹਰੇ ਆਏ ਵਾਲੰਟੀਅਰਾਂ ਦਾ ਖ਼ਾਲਸਾ ਦਲ ਹੈ। ਦਲ ਦੀ ਵੱਖਰੀ ਵਰਦੀ ਇਹਨੂੰ ਕੌਮ ਨਾਲੋਂ ਵੱਖਰਿਆਂ ਨਹੀਂ ਕਰਦੀ। ਕੌਮ ਨਾਲ ਸਾਂਝ ਇਹਦੀ ਅਟੁੱਟ ਹੈ।

ਆਪਣੇ ਛੋਟੇ ਜਿਹੇ ਦਿਲ ਦੀ ਪੂਰੀ ਨਿਰਮਾਣਤਾ ਨਾਲ ਮੈਂ ਹਿੰਦੂ ਵੀਰਾਂ ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਤੁਸੀਂ ਦੇਸ ਵਿਚ ਬਹੁ-ਗਿਣਤੀ ਹੋ, ਪੰਜਾਬ ਵਿਚ ਵੀ ਬਹੁ ਗਿਣਤੀ ਹੋ। ਤੁਹਾਡੇ ਸਿੱਖ ਵੀਰਾਂ ਦਾ ਘਰ ਇਕੋ ਇਹ ਸਾਂਝਾ ਪੰਜਾਬ ਹੈ। ਤੁਸੀਂ ਭੁੱਲੋ ਨਾ ਕਿ ਇਹਨਾਂ ਸਿੱਖਾਂ ਨੇ ਹਿੰਦੂ ਧਰਮ ਦੀ ਹਸਤੀ ਤੇ ਅਣਖ ਕਾਇਮ ਰਖਣ ਲਈ ਕੁਝ ਵੀ ਪਿਆਰਾ ਨਹੀਂ ਸੀ ਕੀਤਾ, ਸਭ ਕੁਝ ਵਾਰ ਦਿਤਾ ਸੀ। ਗੁਰੂ ਅਰਜਨ, ਗੁਰੂ ਤੇਗ ਬਹਾਦਰ, ਗੁਰੂ ਗੋਬਿੰਦ ਸਿੰਘ, ਉਹਨਾਂ ਦੇ ਚਾਰੇ ਪੁੱਤਰਾਂ ਤੇ ਉਹਨਾਂ ਦੇ ਅਨੇਕਾਂ ਸਾਥੀਆਂ ਨੇ ਸਿਰਫ਼ ਹਿੰਦੂ ਧਰਮ ਦੀ ਰਖਿਆ ਲਈ ਜਾਨਾਂ ਦਿਤੀਆਂ ਸਨ। ਤੇ ਕੋਈ ਵੀ ਸਮਾਂ ਅਜੇ ਤਕ ਸਾਰੇ ਸਿਖ ਇਤਿਹਾਸ ਵਿਚ ਆਇਆ ਨਹੀਂ, ਜਦੋਂ ਸਿਖਾਂ ਦੀ ਸਮੁੱਚੀ ਸੋਚ ਫ਼ਿਰਕੂ ਹੋਈ ਹੋਵੇ। ਰਣਜੀਤ ਸਿੰਘ ਦੇ ਸਮੇਂ ਸਿਖ ਫ਼ਿਰਕੂ ਨਹੀਂ ਸਨ। ਅੰਗਰੇਜ਼ਾਂ ਕੋਲੋਂ ਆਜ਼ਾਦੀ ਲੈਣ ਦੇ ਸੰਗਰਾਮ ਵਿਚ ਸਿਖ ਫ਼ਿਰਕੂ ਨਾ ਹੋਏ। ਬਟਵਾਰੇ ਸਮੇਂ, ਜਦੋਂ ਫ਼ਿਰਕੂਪੁਣਾ ਉਚੇਚੀਆਂ ਰਿਆਇਤਾਂ ਲੈ ਸਕਦਾ ਸੀ, ਸਿਖ ਫ਼ਿਰਕੂ ਨਾ ਹੋਏ। ਫੇਰ ਹੁਣ ਜਦੋਂ ਕੌਮੀ ਤਰੱਕੀ ਦੇ ਅਨੇਕਾਂ ਵਸੀਲੇ ਸਾਂਝੇ ਹੱਥਾਂ ਵਿਚ ਆ ਚੁੱਕੇ ਹਨ, ਤੇ ਪੰਜਾਬ ਦਾ ਭਵਿਖ ਹੁਣ ਇਕੋ ਸਾਂਝੇ ਹੰਭਲੇ ਦਾ ਮੁਥਾਜ ਹੈ, ਉਦੋਂ ਸਿਖ ਕਿਉਂ ਫ਼ਿਰਕੂ ਹੋਣ?

ਮੈਂ ਸਾਰੇ ਹਿੰਦੂਆਂ ਨੂੰ ਆਮ ਕਰਕੇ ਤੇ ਪੰਜਾਬੀ ਹਿੰਦੂਆਂ ਨੂੰ ਖ਼ਾਸ ਕਰਕੇ ਅਪੀਲ ਕਰਦਾ ਹਾਂ, ਕਿ ਉਹ ਆਪਣੇ ਸਿਖ ਭਰਾਵਾਂ ਨੂੰ ਜਜ਼ਬਾਤੀ ਨਿਖੜੇਵੇਂ ਦੀ ਸਾਹ-ਘੁਟਣੀ ਵਿਚ ਨਾ ਪੈਣ ਦੇਣ। ਇਹ ਦਸ਼ਾ ਸ਼ਖ਼ਸਾਂ ਲਈ ਤਾਂ ਖ਼ਤਰਨਾਕ ਹੁੰਦੀ ਹੀ ਹੈ, ਕੌਮਾਂ ਤੇ ਜਮਾਤਾਂ ਲਈ ਇਹ ਹੋਰ ਵੀ ਭਿਆਨਕ ਹੁੰਦੀ ਹੈ। ਸਿਖਾਂ ਨਾਲ ਇਉਂ ਸਲੂਕ ਕਰੋ ਜਿਵੇਂ ਕੋਈ ਸਿਆਣਾ, ਸੁਹਿਰਦ ਤੇ ਬਲਵਾਨ ਵਡਾ ਭਰਾ ਆਪਣੇ ਛੋਟੇ ਬਾਗ਼ੀ ਭਰਾ ਨਾਲ ਕਰਦਾ ਹੈ। ਉਹ ਸਬਕ ਸਿਖਾਣ ਲਈ ਭਰਾ ਦੀ ਅਣਖ ਨਹੀਂ ਕੁਚਲਦਾ, ਉਹ ਹਰ ਹੀਲੇ ਭਰਾ ਨੂੰ ਆਪਣੀ ਬਾਂਹ ਬਣਨ ਲਈ ਜਿੱਤ ਲੈਣ ਦਾ ਜਤਨ ਕਰਦਾ ਹੈ, ਭਰਾਵਾਂ ਦੀ ਬਾਂਹ ਦਾ ਬਲ ਸਾਡਾ ਆਪਣਾ ਬਲ ਹੁੰਦਾ ਹੈ।

ਤੁਹਾਡੇ ਗੁਰੂ ਨਾਨਕ — ਜਿਸ ਗੁਰੂ ਨੂੰ ਮੁਸਲਮਾਨਾਂ ਨੇ ਵੀ ਆਪਣਾ

ਮੁਰਸ਼ਦ ਆਖਿਆ ਸੀ — ਦੇ ਨੂਰਾਨੀ ਮੁਖ ਦਾ ਚੇਤਾ ਕਰਾ ਕੇ ਮੈਂ ਸਮੂਹ ਹਿੰਦੂਆਂ ਅਗੇ ਬੇਨਤੀ ਕਰਦਾ ਹਾਂ ਕਿ ਉਹ ਬਹਾਦਰ ਤੇ ਸਰਲ ਸਿਖਾਂ ਦੀ ਅਣਖ ਨੂੰ ਆਪਣੀ ਹੀ ਅਣਖ ਸਮਝਣ । ਸਿਖਾਂ ਦਾ ਮਨ ਜਿੱਤਣਾ ਕੋਈ ਔਖੀ ਗੱਲ ਨਹੀਂ ਤੇ ਉਹਨਾਂ ਦੀ ਇਹ ਜਿੱਤ ਸਾਰੇ ਪੰਜਾਬ, ਸਾਰੇ ਭਾਰਤ ਦੀ ਜਿੱਤ ਮੰਨੀ ਜਾਏਗੀ ।

ਸਿਖ ਇਕ ਬੜਾ ਛੋਟਾ ਭਾਈਚਾਰਾ ਹਨ । ਇਹਨਾਂ ਨੂੰ ਬੇ-ਤੌਖਲਾ ਰੱਖਣਾ ਕਰੋੜਾ ਹਿੰਦੂ ਭਰਾਵਾਂ ਦਾ ਅਖ਼ਲਾਕੀ ਫ਼ਰਜ਼ ਹੈ । ਹਿੰਦੂਆਂ ਦਾ ਮੁਲਕੀ ਹੱਕਾਂ ਦੇ ਮੁਆਮਲੇ ਵਿਚ ਸਿਖਾਂ ਨਾਲ ਸਾਵਿਆਂ ਹੋਣ ਦਾ ਜਤਨ ਬਿਲਕੁਲ ਸ਼ੋਭਦਾ ਨਹੀਂ । ਸਿਖਾਂ ਨੂੰ ਉਹਨਾਂ ਦੇ ਹਿੱਸੇ ਨਾਲੋਂ ਬਹੁਤਾ ਦੇਣ ਵਿਚ ਹੀ ਹਿੰਦੂਆਂ ਦੀ ਸ਼ੋਭਾ ਹੈ । ਏਸੇ ਹੀ ਤਰ੍ਹਾਂ ਹਿੰਦੂ ਬਹੁ-ਗਿਣਤੀ ਸਿਖਾਂ ਦੀ ਘਟ-ਗਿਣਤੀ ਨੂੰ ਹਮੇਸ਼ਾਂ ਆਪਣਾ ਦਿਲਦਾਦਾ ਬਣਾਈ ਰਖ ਸਕਦੀ ਹੈ ।

ਗੁਰੂ ਨਾਨਕ ਹਿੰਦੂਆਂ ਦੇ ਗੁਰੂ ਪਹਿਲਾਂ ਤੇ ਪਿਛੋਂ ਸਿੱਖਾਂ ਦੇ ਹਨ; ਤੇ ਜਦੋਂ ਮਨੁੱਖੀ ਇਤਿਹਾਸ ਵਧੇਰੇ ਇਨਸਾਫ਼ ਨਾਲ ਲਿਖਿਆ ਗਿਆ ਤਾਂ ਪੰਜਾਬੀ ਇਤਿਹਾਸ ਦੇ ਹੀ ਨਹੀਂ, ਗੁਰੂ ਨਾਨਕ ਸਮੁਚੇ ਮਨੁੱਖੀ ਇਤਿਹਾਸ ਦੇ ਪਰਮ ਮਨੁੱਖਾਂ ਵਿਚੋਂ ਗਿਣੇ ਜਾਣਗੇ । ਇਹ ਉਹਨਾਂ ਵਿਰਲੇ ਮਹਾਂ-ਪੁਰਖਾਂ ਵਿਚੋਂ ਹਨ ਜਿਨ੍ਹਾਂ ਨੇ ਸੰਸਾਰਿਕਤਾ ਉਤੋਂ ਜੁਗਾਂ-ਜੁਗਾਂਤਰਾਂ ਦੀ ਰਸਮੀ ਧਾਰਮਿਕਤਾ ਦਾ ਕੱਕਰ ਹੂੰਝ ਸੁਟਿਆ ਸੀ, ਜੀਉਣ ਦੀਆਂ ਖ਼ੁਸ਼ੀਆਂ ਨੂੰ ਸੁਰਖ਼ਰੂ ਕਰਨ ਤੇ ਕਿਰਤ ਦੀ ਬਾਦਸ਼ਾਹਤ ਦਾ ਐਲਾਨ ਕਰਨ ਵਾਲਾ ਨਿਰਾਲਾ ਰੂਹਾਨੀ ਮਹਾਂ-ਪੁਰਖ ਗੁਰੂ ਨਾਨਕ ਸੀ ।

ਪਿਆਰ ਤੇ ਕੋਮਲਤਾ, ਦਲੇਰੀ ਤੇ ਨਿਡੱਰਤਾ ਦੇ ਪੁੰਜ ਅਤੇ ਰੌਸ਼ਨ-ਦਿਮਾਗ਼ੀ ਦੇ ਪ੍ਰਸ਼ੰਸਕ ਗੁਰੂ ਨਾਨਕ ਜੀ ਦੀ ਇਹ ਸਿਖਿਆ ਮੈਂ ਆਪਣੇ ਹਿੰਦੂ ਸਿਖ ਪੰਜਾਬੀ ਭਰਾਵਾਂ ਨੂੰ ਯਾਦ ਕਰਾਂਦਾ ਹਾਂ ਕਿ ਅਸੀਂ ਸਾਰੇ ਹੀ ਇਕੋ ਪਿਤਾ ਦੇ ਬਾਰਕ ਹਾਂ । ਤੇ ਸਾਰਿਆਂ ਕੋਲੋਂ ਸਾਰਿਆਂ ਲਈ ਭਰਾਵਲੀ ਦੀ ਦਾਤ ਮੰਗਦਾ ਹਾਂ, ਤੇ ਆਪਣੇ ਸੁਘੜ ਵੀਰਾਂ ਨੂੰ ਯਾਦ ਕਰਾਣਾ ਚਾਹੁੰਦਾ ਹਾਂ ਕਿ ਸਾਡਾ ਪੰਜਾਬ ਕਈ ਪੱਖਾਂ ਤੋਂ ਭਾਰਤ ਦਾ ਅਦੁਤੀ ਸੂਬਾ ਹੈ । ਇਹਦੀ ਜ਼ਬਾਨ, ਇਹਦਾ ਸਭਿਆਚਾਰ, ਇਹਦੇ ਲੋਕ-ਗੀਤਾਂ ਵਿਚ, ਪੰਡਤ ਜਵਾਹਰ ਲਾਲ ਜੀ ਦੇ ਕਹਿਣ ਅਨੁਸਾਰ, ਅੰਤਾਂ ਦੀ ਜਾਨ ਹੈ । ਜੇ ਪੰਜਾਬੀ ਹਿੰਦੂ ਤੇ ਸਿਖ ਆਪਣੀ ਅਨਿਖੜਵੀਂ ਏਕਤਾ ਦਾ ਅਹਿਸਾਸ ਕਰ ਲੈਣ, ਤਾਂ ਪੰਜਾਬ ਭਾਰਤ ਦਾ ਸ਼੍ਰੋਮਣੀ ਸੂਬਾ ਬਣ

ਸਕਦਾ ਹੈ।

ਹਿੰਦੂ-ਸਿਖ ਏਕਤਾ ਲਈ ਆਪਣੀ ਸਾਰੀ ਆਤਮਾ ਨਾਲ ਪ੍ਰਾਰਥਨਾ ਕਰਦਾ ਹੋਇਆ ਮੈਂ ਗੁਰੂ ਨਾਨਕ ਦੀ ਮਹਾਨ ਮਨੁੱਖਤਾ ਨੂੰ ਸ਼ਰਧਾਂਜਲੀ ਭੇਟ ਕਰਦਾ ਹਾਂ। ਮੇਰੇ ਦਿਲ ਦੀਆਂ ਡੂੰਘਾਈਆਂ ਵਿਚੋਂ ਇਸ ਵੇਲੇ ਇਹ ਇੱਛਾ ਉਠ ਰਹੀ ਹੈ: ਪੰਜਾਬ ਖ਼ੁਸ਼ਹਾਲ ਜੀਵੇ, ਹਿੰਦੂ ਸਿਖ ਖ਼ੁਸ਼ਹਾਲ ਜੀਵਣ, ਭਾਰਤ ਖ਼ੁਸ਼ਹਾਲ ਜੀਵੇ, ਤੇ ਖ਼ੁਸ਼ਹਾਲ ਜੀਵੇ ਸਾਡੀ ਦੁਨੀਆਂ।

( ਨਵੰਬਰ 1960

# ਮੇਰਾ ਬੰਦੀ-ਛੋੜ

ਬਚਪਨ ਵਿਚ ਹੀ ਇਕ ਸਵਾਲ ਕਈ ਸ਼ਕਲਾਂ ਵਿਚ ਮੇਰੇ ਅੰਦਰ ਖਟਕਦਾ ਰਹਿੰਦਾ ਸੀ :— ਨਰਾਤਿਆਂ ਵਿਚ ਬੇਬੇ ਜੀ ਘਰ ਦੇ ਆਲੇ ਵਿਚ ਖੇਤ੍ਰੀ ਕਿਉਂ ਬੀਜਦੇ ਹਨ; ਮਰ ਚੁੱਕੇ ਬਜ਼ੁਰਗਾਂ ਨੂੰ ਸ਼ਰਾਧਾਂ ਸਮੇਂ ਪੁਸ਼ਾਕੇ ਤੇ ਖਾਣੇ ਕਿਵੇਂ ਪਹੁੰਚਦੇ ਹਨ; ਵਿਸਾਖੀ ਉਤੇ ਸਾਡੀ ਗਲੀ ਦੇ ਕਈ ਪ੍ਰਵਾਰ ਤੀਰਥ–ਯਾਤਰਾ ਲਈ ਤਿਆਰ ਹੋਏ, ਮਾਇਕ ਤੰਗੀ ਦੇ ਬਾਵਜੂਦ ਬੇਬੇ ਜੀ ਨੇ ਕਿਉਂ ਮੈਨੂੰ ਤੇ ਮਾਤਾ ਜੀ ਨੂੰ ਕਟਾਸਰਾਜ ਭੇਜ ਦਿਤਾ; ਹਰ ਮਹੀਨੇ ਔਖਿਆਂ ਹੋ, ਪੈਂਡੇ ਝਾਕ, ਮਸਿਆ ਨਹਾਉਣ ਦਾ ਕੀ ਮਹਾਤਮ; ਗੁਰਦਵਾਰਿਆਂ ਵਿਚ ਹਜ਼ਾਰਾਂ ਰੁਪਈਆਂ ਦੇ ਕਰਾਏ ਕੜਾਹ ਪ੍ਰਸ਼ਾਦ ਦਾ ਕੀ ਫਲ; ਕਾਲੇ ਚੋਲੇ ਵਾਲੇ ਵਿਰਕਤ ਜਿਹੇ ਦਿਸਦੇ ਦੋ ਸੰਤ ਸ਼ਬਦ ਗੌਂ ਕੇ ਸੈਂਕੜੇ ਰੁਪਈਏ ਇਕੋ ਹਫ਼ਤੇ ਵਿਚ ਕਿਉਂ ਇਕੱਠੇ ਕਰ ਲੈ ਗਏ; ਮਾਇਆ ਨੂੰ ਨਾਗਣੀ ਆਖਣ ਵਾਲੇ ਰਾਗੀ ਸਾਹਿਬ ਕਿਉਂ ਮਾਇਆ ਨਾਲ ਲਾਲੋ ਲਾਲ ਹੋ ਗਏ, ਤੇ ਕਿਉਂ ਆਪਣੀ ਮਾਇਆ ਲੁਟਾਣ ਵਾਲਿਆਂ ਨੂੰ ਇਹ ਗੱਲ ਅਨੋਖੀ ਨਹੀਂ ਜਾਪੀ ?

ਇਹ ਸਦੀਵੀ ਸਵਾਲ, ਜਾਪਦੈ ਮੈਨੂੰ, ਆਪਣੇ ਪਿਤਾ ਜੀ ਦੀ ਤਾਸੀਰ ਵਿਚੋਂ ਮਿਲਿਆ ਸੀ। ਮੇਰੀ ਅੱਠਾਂ ਵਰ੍ਹਿਆਂ ਦੀ ਉਮਰ ਵਿਚ ਉਹ ਪੂਰੇ ਹੋ

ਗਏ ਸਨ, ਪਰ ਮੈਨੂੰ ਯਾਦ ਹੈ ਉਨ੍ਹਾਂ ਦਾ ਸਮਾਂ ਬੜਾ ਕੱਟੜ ਧਾਰਮਿਕ ਸੀ: ਜੰਮਣਾ, ਮਰਨਾ, ਪੜ੍ਹਨੇ ਪੈਣਾ, ਮੰਗਣੀ, ਵਿਆਹ, ਸਭ ਬੇ-ਲਚਕ ਰਸਮਾਂ ਸਨ। ਸਿਖ ਘਰਾਣੇ ਭਾਈਆਂ ਕੋਲੋਂ ਗੁਰੂ ਗ੍ਰੰਥ ਸਾਹਿਬ ਦਾ ਭੋਗ ਪੁਆਂਦੇ, ਕੜਾਹ ਪ੍ਰਸ਼ਾਦ ਕਰਾਂਦੇ, ਗੁਰਦਵਾਰੇ ਨੇਮ ਨਾਲ ਜਾਂਦੇ, ਸੁਖਣਾ ਸੁਖਦੇ, ਸਾਧਾਂ ਸੰਧਾਂ ਤੇ ਪ੍ਰਚਾਰਕਾਂ ਨੂੰ ਪ੍ਰਸ਼ਾਦ ਛਕਾਂਦੇ। ਕੋਈ ਨਾ ਕੋਈ ਬੇਦੀ, ਸੋਢੀ, ਕਾਲੀ ਜਾਂ ਬੱਗੀ ਕਮਲੀ ਵਾਲਾ ਸਾਧੂ ਸੰਤ ਘਰ ਆਇਆ ਹੀ ਰਹਿੰਦਾ ਸੀ। ਸਾਡੇ ਘਰ ਵੀ ਬਾਬਾ ਜੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਿੱਤ ਕਰਦੇ ਸਨ, ਤੇ ਅਸੀਂ ਸਾਰੇ ਗੁਰਦੁਆਰੇ ਵੀ ਜਾਂਦੇ ਸਾਂ। ਪਰ ਆਪਣੇ ਪਿਤਾ ਜੀ ਨੂੰ ਮੈਂ ਕਦੇ ਪਾਠ ਕਰਦਿਆਂ ਜਾਂ ਗੁਰਦੁਆਰੇ ਜਾਂਦਿਆਂ ਨਹੀਂ ਸੀ ਵੇਖਿਆ, ਤਾਂ ਵੀ ਮੈਨੂੰ ਅਹਿਸਾਸ ਜਿਹਾ ਹੈ ਕਿ ਪਿਤਾ ਜੀ ਕੋਈ ਮਾੜੇ ਮਨੁੱਖ ਨਹੀਂ ਸਨ ਗਿਣੇ ਜਾਂਦੇ, ਸਗੋਂ ਉਨ੍ਹਾਂ ਦੇ ਮੂੰਹ ਉਤੇ ਕੋਈ ਚੰਗਾ ਪ੍ਰਭਾਵ ਹੁੰਦਾ ਸੀ। ਉਹ ਬਹੁਤਾ ਆਪਣੇ ਵਿਚ ਹੀ ਰਹਿੰਦੇ ਸਨ। ਏਸ ਕਰਕੇ ਨਹੀਂ ਕਿ ਉਨ੍ਹਾਂ ਨੂੰ ਘਟ ਲੋਕ ਚੰਗੇ ਲਗਦੇ ਸਨ, ਸਗੋਂ ਏਸ ਕਰਕੇ ਕਿ ਉਨ੍ਹਾਂ ਦੀ ਸੁਭਾਵਕ ਬੇ-ਰਸਮੀਅਤ ਨੂੰ ਰਸਮੀ ਜ਼ਿੰਦਗੀ ਤੋਂ ਕੁਝ ਸੰਕੋਚ ਸੀ। ਗਲੀ ਦੀਆਂ ਧੀਆਂ, ਭੈਣਾਂ ਤੇ ਮੁੰਡਿਆਂ ਨੂੰ ਦਿਨ-ਦਿਹਾਰ ਉਤੇ ਉਹ ਆਪਣੇ ਘਰ ਬੁਲਾ ਕੇ ਖ਼ੁਸ਼ ਹੁੰਦੇ ਸਨ। ਦੀਵਾਲੀ ਦੀ ਰਾਤ ਉਹਨਾਂ ਨਾਲ ਜੂਆ ਖੇਡ ਕੇ, ਜਿੰਨਾ ਕੋਈ ਹਾਰੇ ਉਦੂੰ ਦੂਣੇ ਪੈਸੇ ਉਹਨੂੰ ਕੋਲੋਂ ਦੇ ਕੇ, ਖ਼ੁਸ਼ੀ ਖ਼ੁਸ਼ਾਈਂ ਤੋਰਦੇ ਸਨ।

ਉਨ੍ਹਾਂ ਦੇ ਜਵਾਨੀ ਵਿਚ ਹੀ ਪੂਰੇ ਹੋ ਜਾਣ ਦੇ ਛੇ ਸਾਲ ਬਾਅਦ ਮੇਰੀ ਦਿਲਚਸਪੀ ਉਨ੍ਹਾਂ ਦੀ ਲਾਇਬ੍ਰੇਰੀ ਨਾਲ ਪੈਦਾ ਹੋਈ। ਇਸ ਲਾਇਬ੍ਰੇਰੀ ਵਿਚ ਬਹੁਤੀਆਂ ਕਿਤਾਬਾਂ ਉਰਦੂ, ਅੰਗਰੇਜ਼ੀ ਤੇ ਫ਼ਾਰਸੀ ਦੀਆਂ ਸਨ। ਪੰਜਾਬੀ ਵਿਚ ਉਦੋਂ ਜਨਮ-ਸਾਖੀਆਂ ਤੇ ਪੰਜ-ਗ੍ਰੰਥੀਆਂ ਦੇ ਛੁਟ ਘੱਟ ਹੀ ਕੋਈ ਕਿਤਾਬ ਆਮ ਪੜ੍ਹੀ ਜਾਂਦੀ ਸੀ। ਪਿਤਾ ਜੀ ਦੀਆਂ ਬਹੁਤੀਆਂ ਕਿਤਾਬਾਂ ਦੇ ਪਹਿਲੇ ਕੋਰੇ ਵਰਕੇ ਉਤੇ ਉਨ੍ਹਾਂ ਦੀ ਹੱਥੀਂ ਲਿਖੀ ਇਹ ਸਤਰ ਮੇਰੇ ਸਦੀਵੀ ਸਵਾਲ ਦੀ ਥਾਂ ਮੇਰੀ ਸਦੀਵੀ ਸੋਚ ਬਣ ਗਈ :

'ਇੱਕੋ ਅਲਿਫ਼ ਤੇਰੇ ਦਰਕਾਰ।'

ਵੱਡਿਆਂ ਹੋ ਕੇ, ਉਨ੍ਹਾਂ ਬਾਰੇ ਦੂਜਿਆਂ ਕੋਲੋਂ ਸੁਣ ਤੇ ਉਨ੍ਹਾਂ ਦੀਆਂ ਕਿਤਾਬਾਂ ਵਿਚ ਉਨ੍ਹਾਂ ਦੇ ਹੱਥੀਂ ਲਕੀਰੀਆਂ ਸਤਰਾਂ ਤੋਂ ਉਨ੍ਹਾਂ ਦੇ ਚਰਿਤਰ ਦੀ

ਬੁਨਿਆਦੀ ਰੁਚੀ ਬਾਰੇ ਮੈਨੂੰ ਇਹ ਸਮਝ ਆਈ, ਕਿ ਉਨ੍ਹਾਂ ਦੇ ਅੰਦਰ ਵੀ ਮੇਰੇ ਵਾਲੇ ਸਵਾਲ ਉਠਦੇ ਹੋਣਗੇ, ਇਕ ਇਕ ਕਰਕੇ ਜਿਨ੍ਹਾਂ ਦੇ ਅਲਚੇ ਪਲਚੇ ਉਨ੍ਹਾਂ ਖੋਲ੍ਹ ਲਏ ਹੋਣਗੇ, ਇਕੋ ਅਲਿਫ਼ ਵਰਗੀ ਸਿਧੀ ਹਕੀਕਤ ਉਨ੍ਹਾਂ ਦੇ ਸਾਹਮਣੇ ਪ੍ਰਤੱਖ ਹੋ ਗਈ ਹੋਵੇਗੀ। ਏਸ ਅਲਿਫ਼-ਸਿੱਧੀ ਹਕੀਕਤ ਨੂੰ ਪਛਾਣ ਲਿਆਂ ਸਾਰੇ ਬੰਦ-ਖ਼ਲਾਸ ਹੋ ਜਾਂਦੇ ਹੋਣਗੇ, ਤੇ ਫੇਰ ਤੀਰਥ, ਵਰਤ, ਦਾਨ, ਇਸ਼ਨਾਨ, ਪੂਜਾ, ਪਾਠ, ਕਿਸੇ ਦੀ ਲੋੜ ਰਹਿੰਦੀ ਨਹੀਂ ਹੋਵੇਗੀ। (ਅਲਿਫ਼ ਤੋਂ ਭਾਵ "ਅਲਾਹ" ਸ਼ਬਦ ਦਾ ਪਹਿਲਾ ਸਿੱਧਾ ਅੱਖਰ ਵੀ ਹੋ ਸਕਦਾ ਹੈ)।

ਏਸ ਅਲਿਫ਼-ਸਿਧੀ ਹਕੀਕਤ ਨੂੰ ਜਾਣਨ ਲਈ ਮੇਰਾ ਉਤਸੁਕ ਹੋਣਾ ਵੀ ਸੁਭਾਵਕ ਸੀ। ਕਈਆਂ ਮਹਾਂ ਪੁਰਖਾਂ ਦੇ ਆਸਤਾਨਿਆਂ ਉਤੇ ਮੈਂ ਸਿਜਦੇ ਕੀਤੇ, ਵੀਹ ਸਾਲ ਦੀ ਉਮਰ ਤੋਂ ਪਹਿਲਾਂ ਹੀ ਮੈਂ ਕਈ ਧਰਮਾਂ ਦਾ ਬੜੀ ਲਗਨ ਨਾਲ ਅਧਿਐਨ ਕਰ ਲਿਆ ਸੀ। ਸਭਨਾਂ ਕੋਲੋਂ ਮੈਨੂੰ ਚਾਨਣ ਮਿਲਿਆ। ਪਰ ਹਰ ਛੋਟੀ ਸੋਚਣੀ, ਹਰ ਵਹਿਮ, ਹਰ ਭੁਲੇਖੇ, ਹਰ ਡਰ ਤੋਂ ਸੁਰਖ਼ਰੂ ਮੈਨੂੰ ਮੇਰੇ ਬੰਦੀ-ਛੋੜ ਗੁਰੂ ਨਾਨਕ ਨੇ ਕਰਾਇਆ।

ਮੇਰੇ ਕੋਲ ਵਿਦਿਆ ਨਹੀਂ, ਖੋਜ-ਯੋਗਤਾ ਨਹੀਂ, ਕਿਸੇ ਕਲਾ ਦਾ ਮਾਣ ਨਹੀਂ, ਪਰ ਗੁਰੂ ਸਾਹਿਬ ਦੀ ਬਖ਼ਸ਼ੀ ਹੋਈ ਇਕ ਸਰਲ ਜਿਹੀ ਖ਼ੁਸ਼ੀ ਮੇਰੇ ਕੋਲ ਹੈ, ਕੁਦਰਤ ਲਈ ਅਮੁੱਕ ਅਚੰਭਾ ਤੇ ਪ੍ਰਸੰਸਾ ਹੈ, ਪਿਛੇ ਦਾ ਕੋਈ ਸ਼ਿਕਵਾ ਨਹੀਂ, ਅੱਗੇ ਦਾ ਕੋਈ ਤੌਖਲਾ ਨਹੀਂ; ਚੰਨ, ਸੂਰਜ, ਤਾਰੇ ਸੁਹਣੇ ਸੁਹਣੇ, ਧਰਤੀ ਪਿਆਰੀ ਪਿਆਰੀ, ਤੇ ਆਪਣਾ ਮਨ ਹੌਲਾ ਹੌਲਾ ਲੱਗਦਾ ਹੈ। ਦਾਤਾਂ ਦੀ ਇਹ ਦਾਤ ਮੈਨੂੰ ਬੰਦੀ-ਛੋੜ ਸਤਿਗੁਰੂ ਨਾਨਕ ਕੋਲੋਂ ਮਿਲੀ ਹੈ।

ਆਲੇ ਦੁਆਲੇ ਪ੍ਰਚਲਤ ਅਨੁਮਾਨ ਚੰਨਾਂ ਤਾਰਿਆਂ ਨੂੰ, ਫਲਾਂ ਫੁੱਲਾਂ ਨੂੰ, ਚਰਿੰਦਾਂ ਪ੍ਰਿੰਦਾਂ ਨੂੰ, ਨਦੀਆਂ ਨਾਲਿਆਂ ਨੂੰ ਤੇ ਜੰਗਲਾਂ ਪਹਾੜਾਂ ਨੂੰ ਕੁਦਰਤ ਦਾ ਇਕ ਮੁਸਕਰਾਂਦਾ ਅਚੰਭਾ ਨਹੀਂ ਰਹਿਣ ਦੇਂਦੇ, ਸਗੋਂ ਇਕ ਅਲਚਿਆ-ਪਲਚਿਆ ਰਹੱਸ ਬਣਾ ਦੇਂਦੇ ਹਨ। ਸੋਚ ਵਾਲਾ ਮਨੁੱਖ ਵੇਖਦਾ ਹੈ ਕਿ ਘਰ ਵਿਚ ਬੱਚਿਆਂ ਦੇ ਕਪੜੇ ਪੂਰੇ ਨਹੀਂ, ਉਹਨਾਂ ਦੀ ਖ਼ੁਰਾਕ ਵੀ ਅਧੂਰੀ ਹੈ, ਘਰ ਦਾ ਕਿਰਾਇਆ ਦਿਤਾ ਨਹੀਂ ਗਿਆ, ਪਰ ਤਾਂ ਵੀ ਥਾਂ-ਥਾਂ ਉਸਰ ਰਹੇ ਮੰਦਰਾਂ ਦਵਾਰਿਆਂ ਲਈ ਉਗਰਾਹੀ ਹੁਦਾਰ ਚੁੱਕ ਚੁੱਕ ਕੇ ਦਿਤੀ ਜਾ ਰਹੀ ਹੈ। ਪ੍ਰਸ਼ਾਦ ਕਰਾਣਾ ਹੈ, ਸੁੱਖੀ ਹੋਈ ਸੁਖਣਾ ਤਾਰਣੀ ਹੈ, ਭੋਗ ਪੁਆਣਾ ਹੈ ਤੇ ਸ਼ਹੀਦੀ ਦਿਨ ਆਇਆ ਹੈ, ਪਿੰਡ ਵਿਚ ਤਕੜਾ ਮੇਲਾ ਲੱਗਣਾ ਹੈ। ਸੈਂਕੜੇ

ਦੁਕਾਨਾਂ ਠੇਕਾ ਭਰ ਕੇ ਆਉਣਗੀਆਂ, ਰੁਪਈਆ ਰੋਲ ਲਿਜਾਣਗੀਆਂ, ਪੰਘੂੜੇ ਲੱਗਣਗੇ, ਕਈਆਂ ਖ਼ਾਸ ਏਸ ਦਿਨ ਲਈ ਸ਼ਰਾਬ ਦੇ ਮੱਟ ਪਾਏ ਹਨ। ਸੋਗ ਦੀ ਥਾਂ ਜਸ਼ਨ ਹੋਣਗੇ। ਉਬਲਦੀ ਦੇਗ ਵਿਚ ਬੈਠੇ ਮਹਾਂਪੁਰਖ ਦਾ ਕਿਸੇ ਨੂੰ ਚੇਤਾ ਨਹੀਂ, ਪਰ ਕੱਚੀ ਲੱਸੀ ਦੀ ਛਬੀਲ ਦੀ ਉਗਰਾਹੀ ਉਤੇ ਆਏ ਭਾਈ ਸਾਹਿਬ ਨੇ ਇਕ ਰੁਪਈਆ ਭੁਆਂ ਕੇ ਮਾਰਿਆ, ਤੇ ਦੋ ਰੁਪਈਏ ਲੈ ਕੇ ਹੀ ਖਹਿੜਾ ਛੱਡਿਆ ਸੀ। ਕੋਈ ਘਰ ਦਾ ਜੀਅ ਪੂਰਾ ਹੋ ਗਿਆ ਹੈ, ਕਿਸੇ ਨੂੰ ਦੀਰਘ ਰੋਗ ਚੰਬੜ ਗਿਆ ਹੈ। ਅਖੰਡ ਪਾਠ ਧਰੇ ਗਏ ਹਨ, ਇਲਾਜ ਵਲੋਂ ਧਿਆਨ ਉਠ ਗਿਆ ਹੈ। ਕੱਚੇ ਸਕੂਲ ਜਾਣ ਦੀ ਤਿਆਰੀ ਮੰਗਦੇ ਹਨ, ਘਰ ਸਫ਼ਾਈ ਮੰਗਦਾ ਹੈ, ਪਰ ਮਾਂ ਛੇਤੀ ਛੇਤੀ ਗੜਵੀ ਪਾਣੀ ਦੀ ਪਿੰਡੇ ਉਤੇ ਡੋਲ੍ਹ ਗੁਰਦੁਆਰੇ ਨੱਠੀ ਜਾ ਰਹੀ ਹੈ, ਓਸ ਗੁਰਦੁਆਰੇ ਜਿਦ੍ਹਾ ਪਹਿਲਾ ਭਾਈ ਚੋਰੀ ਅਫ਼ੀਮ ਵੇਚਦਾ ਫੜਿਆ ਗਿਆ ਤੇ ਦੂਜਾ ਇਕ ਜ਼ਨਾਨੀ ਕੱਢ ਕੇ ਨੱਸ ਗਿਆ ਹੈ।

ਹਰ ਅਹੁਰ ਲਈ, ਹਰ ਖ਼ਾਹਿਸ਼ ਲਈ ਕੋਈ ਧਾਰਮਿਕ ਰਿਧੀ ਪ੍ਰਚਲਤ ਹੈ। ਜਿਹੜੀ ਜ਼ਿੰਦਗੀ ਗੁਰੂ ਨਾਨਕ ਸਾਹਿਬ ਨੂੰ ਭਵਖੰਡਨਾ ਦੀ ਅਦਭੁਤ ਆਰਤੀ ਹੁੰਦੀ ਜਾਪੀ ਸੀ, ਉਹ ਆਮ ਲੋਕਾਂ ਲਈ ਵੱਡੀ ਜ਼ਹਿਮਤ ਬਣਾ ਦਿਤੀ ਗਈ ਹੈ। ਗੁਰੂ ਸਾਹਿਬ ਕੁਦਰਤ ਦੇ ਜਲੌ ਉਤੇ ਅਚੰਭਿਤ ਹੋਏ ਗੌਂਦੇ ਸਨ :

ਗਗਨ ਮੈ ਥਾਲ ਰਵਿ ਚੰਦ ਦੀਪਕ
ਬਣੇ ਤਾਰਿਕਾ ਮੰਡਲ ਜਨਕ ਮੋਤੀ
ਧੂਪੁ ਮਲਿਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ
ਕੈਸੀ ਆਰਤੀ ਹੋਇ ਭਵਖੰਡਨਾ ਤੇਰੀ
ਆਰਤੀ ਅਨਹਤਾ ਸ਼ਬਦ ਵਾਜੰਤ ਭੇਰੀ।

ਤੇ ਏਸ ਖਿੜੀ ਪ੍ਰਸੰਨਤਾ ਵਿਚੋਂ ਉਹ ਕਹਿੰਦੇ ਹਨ ਕਿ ਕਿਸੇ ਅਖੌਤੀ ਮੁਕਤੀ ਲਈ ਕੋਈ ਜਲਿਹਾਰ ਨਾ ਹੋਵੇ। ਹੱਸਦਿਆਂ, ਖੇਡਦਿਆਂ, ਪਹਿਣਦਿਆਂ ਖਾਂਦਿਆਂ ਤੇ ਸੇਵ ਕਮਾਂਦਿਆਂ ਮਨੁੱਖ ਜੀਵਨ-ਮੁਕਤ ਹੋ ਸਕਦਾ ਹੈ :

ਸੁਖ ਹੋਵੇ ਸੇਵ ਕਮਾਣਿਆ ।
ਸਭ ਦੁਨੀਆ ਆਵਣ ਜਾਣੀਆ
ਵਿਚ ਦੁਨੀਆ ਸੇਵ ਕਮਾਈਐ
ਤਾ ਦਰਗਾਹ ਬੈਸਣ ਪਾਈਐ ।

ਪਰ ਉਨ੍ਹਾਂ ਦੇ ਏਸ ਸੁਨਹਿਰੀ ਉਪਦੇਸ਼ ਦੇ ਉਲਟ, ਕਿਤੇ ਕੋਈ ਕਿੱਲਾਂ ਦੀ ਚੌਕੀ ਉਤੇ ਤਾੜੀ ਲਾਈ ਬੈਠਾ ਹੈ, ਕੋਈ ਬੰਦ ਕੋਠੇ ਵਿਚ ਚਲੀਹਾ ਕੱਟ ਰਿਹਾ ਹੈ, ਕਿਸੇ ਮੋਨ ਧਾਰੀ ਹੈ, ਕਿਸੇ ਅੰਨ ਛਡਿਆ ਹੈ, ਕਿਸੇ ਨੂੰ ਸੂਤਰ ਪੈ ਰਿਹਾ ਹੈ, ਕੋਈ ਬਾਣੀ ਪੜ੍ਹ ਪੜ੍ਹ ਭੂਤ ਕੱਢ ਰਿਹਾ ਹੈ, ਕਿਸੇ ਨੇ ਲੋਹੇ ਦਾ ਲੰਗੋਟ ਕਸ ਲਿਆ ਹੈ, ਕਿਸੇ ਨੇ ਨਗਨ ਹੋ ਕੇ ਪਿੰਡੇ ਉਤੇ ਭਬੂਤ ਮਲ ਲਈ ਹੈ, ਕਿਧਰੇ ਅਖੰਡ ਕੀਰਤਨ ਵਿਚ ਜਿੰਦ ਉਂਘਲਾ ਰਹੀ ਹੈ, ਕਿਸੇ ਨੇ ਵੇਦ ਕੰਠ ਕਰ ਲਏ ਹਨ ਤੇ ਕਿਸੇ ਨੂੰ ਸਭ ਬਾਣੀਆਂ ਜ਼ਬਾਨੀ ਯਾਦ ਹਨ ।

ਇਹਨਾਂ ਭਰਮਾਂ ਵਿਚ ਫਾਥਿਆਂ ਨੂੰ ਗੁਰੂ ਨਾਨਕ ਸਾਹਿਬ ਸੁਰਖ਼ਰੂ ਕਰਨ ਲਈ ਕਹਿੰਦੇ ਹਨ :—

ਲਿਖ ਲਿਖ ਪੜਿਆ । ਤੇਤਾ ਕੜਿਆ ।
ਬਹੁ ਤੀਰਥ ਭਵਿਆ । ਤੇਤੋ ਲਵਿਆ ।
ਬਹੁ ਭੇਖ ਕੀਆ । ਏਹੀ ਦੁਖ ਦੀਆ ।
ਸਹੁ ਵੇ ਜੀਆ ਆਪਣਾ ਕੀਆ ।
ਅੰਨ ਨਾ ਖਾਇਆ, ਸਾਦ ਗਵਾਇਆ ।
ਬਹੁ ਦੁਖ ਪਾਇਆ, ਦੂਜਾ ਭਾਇਆ ।
ਬਸਤਰ ਨਾ ਪਹਿਰੈ । ਅਹਿਨਿਸ ਕਹਿਰੈ ।
ਮਨੋ ਵਿਗੂਤਾ, ਕਿਉਂ ਜਾਗੇ ਗੁਰ ਬਿਨ ਸੂਤਾ ।
ਪਗ ਉਪੇਤਾਣਾ । ਅਪਣਾ ਕੀਆ ਕਮਾਣਾ ।
ਅਲਮਲ ਖਾਈ । ਸਿਰ ਛਾਈ ਪਾਈ ।
ਮੂਰਖ ਅੰਧ ਪਤਿ ਗਵਾਈ
ਵਿਣ ਨਾਵੈ ਕਿਛੁ ਥਾਇ ਨਾ ਪਾਈ ।

ਆਮ ਲੋਕਾਈ ਨੂੰ ਵਤ੍ਰ ਪੰਡਤਾਂ ਭਾਈਆਂ ਨੇ ਸੂਤਕ, ਜਨੇਊ, ਮੜ੍ਹੀ ਮਸਾਣ, ਬਹਿਸ਼ਤ ਦੋਜ਼ਕ ਤੇ ਅਨੇਕਾਂ ਹੋਰ ਵਹਿਮਾਂ-ਭਰਮਾਂ ਵਿਚ ਪਾ ਕੇ ਜ਼ਿੰਦਗੀ ਦੇ ਸੁਭਾਵਕ ਖੇੜੇ ਤੋਂ ਵੰਚਿਤ ਰਖਿਆ ਹੋਇਆ ਹੈ। ਮਾਨਵਤਾ ਦੀ ਮਾਂ, ਇਸਤ੍ਰੀ, ਨੂੰ ਪੈਰ ਦੀ ਜੁੱਤੀ ਬਣਾਇਆ ਹੋਇਆ ਹੈ, ਤੇ ਮੁੱਕਤੀ ਨੂੰ ਜ਼ਿੰਦਗੀ ਦਾ ਮੂਲ ਮਨੋਰਥ ਵਡਿਆ ਕੇ, ਮੁੱਕਤੀ ਨੂੰ ਦੁਰਲੱਭ ਦਰਸਾ ਕੇ, ਲੋਕਾਂ ਨੂੰ ਜੂਨਾਂ, ਜਮਾਂ ਤੇ ਨਰਕਾਂ ਦੇ ਸਹਿਮ ਵਿਚ ਪਾਇਆ ਹੋਇਆ ਹੈ। ਸਿਰ ਉਤੇ ਲਟਕਦੀ ਏਸ ਤਲਵਾਰ ਤੋਂ ਬਚਣਾ ਲੋੜਦੇ ਵਿਚਾਰੇ ਲੋਕ ਥਾਂ ਥਾਂ ਮੱਥੇ ਰਗੜਦੇ; ਜੋਤ ਜਗਾਂਦੇ; ਚੜ੍ਹਾਵੇ ਚੜ੍ਹਾਂਦੇ; ਹਰਦਵਾਰ, ਪ੍ਰਾਗਰਾਜ, ਕਾਂਸ਼ੀ ਜੀ ਦੇ ਪਾਂਡਿਆਂ ਦੀਆਂ ਈਨਾਂ ਮੰਨਦੇ; ਕੁੰਭ ਨਹਾਉਂਦੇ, ਤੇ ਡਰਦੇ ਹਰ ਹਰ ਕਰਦੇ ਹਨ।

ਗੁਰੂ ਨਾਨਕ ਸਾਹਿਬ ਨੇ ਜ਼ਿੰਦਗੀ ਦੇ ਹਰ ਨੁੱਕਰ ਕੋਨੇ ਵਿਚ ਝਾਤ ਪਾਈ। ਜਾਲੇ ਝਾੜੇ। ਦੇਸ ਦੇਸਾਂਤਰ ਫਿਰੇ, ਵਹਿਮਾਂ ਦੇ ਪ੍ਰਚਾਰਕਾਂ ਨੂੰ ਛੰਡਿਆ, ਬੇ-ਅਰਥ ਰਸਮਾਂ ਤੇ ਮੋਈਆਂ ਮਰਯਾਦਾਵਾਂ ਦੇ ਭਾਰ ਹੇਠਾਂ ਬੇ-ਸਾਹ ਹੋਏ ਮਨੁੱਖ ਨੂੰ ਬੰਦ-ਖ਼ਲਾਸ ਕੀਤਾ। ਜੇ ਕਿਸੇ ਨੇ ਸੂਤਕ ਦੀ ਗਲ ਛੇੜੀ ਤਾਂ ਇਹ ਕਹਿ ਉਨ੍ਹਾਂ ਉਹਨੂੰ ਸੋਚੀਂ ਪਾ ਦਿਤਾ :—

ਜੇਕਰ ਸੂਤਕ ਮੰਨੀਐ ਸਭ ਤੈ ਸੂਤਕ ਹੋਇ।
ਗੋਹੇ ਅਤੇ ਲਕੜੀ ਅੰਦਰ ਕੀੜਾ ਹੋਇ।
ਜੇਤੇ ਦਾਣੇ ਅੰਨ ਕੇ ਜੀਆ ਬਾਝ ਨਾ ਕੋਇ।

— — — —

ਨਾਨਕ ਸੂਤਕ ਏਵ ਨਾ ਉਤਰੈ ਗਿਆਨ ਉਤਾਰੇ ਧੋਇ।

ਗਿਆਨ ਤੋਂ ਗੁਰੂ ਸਾਹਿਬ ਦਾ ਭਾਵ ਕੋਈ ਅਲੌਕਿਕ ਆਧਿਆਤਮਕਾ ਨਹੀਂ, ਵਿਚਾਰ ਨਾਲ ਰੌਸ਼ਨ ਹੋਈ ਬੁਧੀ ਹੈ। ਹਰ ਕੋਈ ਵਿਚਾਰ ਨਾਲ ਆਪਣੀ ਬੁਧੀ ਨੂੰ ਰੌਸ਼ਨ ਕਰ ਸਕਦਾ ਹੈ।

ਜਦੋਂ ਗੁਰੂ ਸਾਹਿਬ ਨੂੰ ਜਨੇਊ ਪਾਣ ਲਈ ਆਖਿਆ ਗਿਆ, ਤਾਂ ਹਰ ਰਸਮੀ ਚਿੰਨ੍ਹ ਤੋਂ ਬਾਗੀ ਗੁਰੂ ਸਾਹਿਬ ਨੇ ਆਖਿਆ :

ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤ ਵਟੁ।
ਇਹ ਜਨੇਊ ਜੀਅ ਕਾ ਹਈ ਤਾ ਪਾਂਡੇ ਘਤ।

ਕੇਡੀ ਦਲੇਰ ਆਤਮਾ ਉਹ ਹੋਣਗੇ ! ਕੌਣ ਸਦੀਆਂ ਤੋਂ ਸਰਬ-ਪ੍ਰਵਾਨ ਰਸਮਾਂ ਤੋਂ ਇਨਕਾਰੀ ਹੋ ਸਕਦਾ ਹੈ ? ਕੋਈ ਅੱਜ ਹੀ ਇਨਕਾਰੀ ਹੋ ਕੇ ਵੇਖ ਲਵੇ ।

ਇਸਤ੍ਰੀ ਦਾ ਨਿਰਾਦਰ ਤੇ ਉਹਦੀ ਨਿਗੁਣਤਾ ਉਹਨਾਂ ਦੇ ਯੁਗ ਵਿਚ ਮਨੂੰ ਦੀ ਰਾਹੀਂ ਧੁਰੋ ਆਇਆ ਰੱਬੀ ਨਿਰਣਾ ਸੀ । ਪਰ ਗੁਰੂ ਸਾਹਿਬ ਤਾਂ ਅਖੌਤੀ ਧੁਰੋਂ ਆਏ ਨਿਰਣਿਆਂ ਨੂੰ ਜਿਵੇਂ ਤੋੜਨ ਲਈ ਹੀ ਆਏ ਸਨ । ਕਿਸੇ ਵਹਿਮ, ਕਿਸੇ ਗ਼ਲਤ ਮਰਯਾਦਾ ਨੂੰ ਉਨ੍ਹਾਂ ਅਛੂਹ ਨਾ ਰਹਿਣ ਦਿਤਾ । ਉਹਨਾਂ ਦੇ ਸਮੇਂ ਵਿਚ ਹੀ ਜ਼ਿੰਦਗੀ ਸੌਖੀ ਸੌਖੀ ਹੋ ਗਈ । (ਪਰ ਅਫ਼ਸੋਸ ਹੈ ਕਿ ਛੱਡੇ ਛਡਾਏ ਪੁਰਾਣੇ ਸਾਰੇ ਵਹਿਮ ਇਕ ਇਕ ਕਰਕੇ ਮੁੜ ਅਸੀਂ ਅਪਣਾਈ ਜਾ ਰਹੇ ਹਾਂ) ।

ਇਸਤ੍ਰੀ ਨੂੰ ਉਨ੍ਹਾਂ ਨੇ ਰਾਜਿਆਂ ਦੀ ਜਣਨੀ ਆਖ ਕੇ, ਘਰ ਦੀ ਅਣਪੁਛੀ ਦਿਓੜੀ ਤੋਂ ਚੁੱਕ ਕੇ ਘਰੋਗੀ ਤਖ਼ਤ ਉਤੇ ਬਿਠਾ ਦਿਤਾ । ਆਪਣੇ ਆਪ ਨੂੰ ਇਸਤ੍ਰੀ ਦੀ ਥਾਂ ਖੜਾ ਕਰ ਕੇ, ਆਪਣੇ ਅਤਿ ਪਿਆਰੇ ਸ਼ਬਦ ਇਸਤ੍ਰੀ ਦੇ ਮੂੰਹੋਂ ਉਚਾਰਨ ਕੀਤੇ :

ਸਾਵਣ ਸਰਸ ਮਨ । ਘਣ ਵਰਸਹਿ ਰੁਤਿ ਆਏ ।
ਮੈ ਮਨ ਤਨ ਸਹੁ ਭਾਵੈ, ਪਿਰ ਪਰਦੇਸ ਸਿਧਾਏ ।
ਪਿਰ ਘਰ ਨਹੀ ਆਵੈ, ਮਰੀਐ ਹਾਵੈ, ਦਾਮਨਿ ਚਮਕ ਡਰਾਇ ।
ਸੇਜ ਅਕੇਲੀ ਖਰੀ ਦੁਹੇਲੀ, ਮਰਨ ਭਇਆ ਦੁਖ ਮਾਇ ।
ਹਰਿ ਬਿਨ ਨੀਂਦ ਭੁਖ ਕਹੁ ਕੈਸੀ, ਕਾਪੜੁ ਤਨਿ ਨ ਸੁਖਾਵਏ ।
ਨਾਨਕ ਸਾ ਸੋਹਾਗਣਿ ਕੰਤੀ, ਪਿਰ ਕੇ ਅੰਕਿ ਸਮਾਵਏ ।

ਮੁੱਕਤੀ ਦੇ ਕਈ ਔਖੇ ਸਾਧਨ ਪੰਡਿਤਾਂ ਤੇ ਯੋਗੀਆਂ ਨੇ ਦੱਸੇ ਹੋਏ ਸਨ, ਤੇ ਇਹਨਾਂ ਸਾਧਨਾਂ ਨੇ ਚੰਗਿਆਈ ਦੇ ਜਾਚਕਾਂ ਨੂੰ ਭੰਬਲ-ਭੂਸਿਆਂ ਵਿਚ ਪਾ ਰਖਿਆ ਸੀ । ਜਪ ਤਪ, ਕੀਰਤਨ, ਜਗਰਾਤੇ, ਵਿਦਵਤਾ, ਪਾਠ, ਸੰਧਿਆ, ਜੋਗ, ਸ਼ਰ੍ਹਾ-ਸ਼ਰੀਅਤ, ਤਪਸਿਆ, ਤਿਆਗ ਆਦਿ । ਗੁਰੂ ਸਾਹਿਬ ਨੇ ਇਹ ਸਾਰਾ ਆਲ-ਜੰਜਾਲ ਇਕ ਵੱਢੋਂ ਲਾਂਭੇ ਕਰ ਕੇ ਦੋ ਸਰਲ ਸੁਖਾਲੇ ਸਾਧਨ ਮਨੁੱਖ ਦੇ ਸਾਹਮਣੇ ਰਖ ਦਿਤੇ :

## 1. ਨਾਮ ਸਿਮਰਨ
## 2. ਸੱਚਾ ਆਚਾਰ

ਨਾਮ ਸਿਮਰਨ ਉੱਤੇ ਗੁਰਬਾਣੀ ਵਿਚ ਥਾਂ ਥਾਂ ਜ਼ੋਰ ਦਿਤਾ ਗਿਆ ਹੈ। ਏਸ ਤੋਂ ਕਈਆਂ ਰਹੱਸ-ਇਛਕਾਂ ਨੇ ਕਿਸੇ ਅਲੌਕਿਕ ਨਾਮ ਦੇ ਅਰਥ ਕੱਢ ਲਏ ਹਨ, ਤੇ ਇਸ ਅਲੌਕਿਕ ਨਾਮ ਦੇਣ ਵਾਲਿਆਂ ਨੇ ਨਾਮ ਦੀ ਤਿਜਾਰਤ ਚਲਾ ਲਈ ਹੈ। ਗਹਿਰ ਗੰਭੀਰ ਹੋ ਕੇ ਉਹ ਆਪਣੇ ਨਾਮ ਲਈ ਉਤਸੁਕਤਾ ਪੈਦਾ ਕਰਦੇ ਤੇ ਉਸ ਉਤਸੁਕਤਾ ਦੇ ਮੁਤਾਬਕ ਜਾਚਕ ਕੋਲੋਂ ਸ਼ਰਧਾ ਤੇ ਮਾਇਆ ਪ੍ਰਾਪਤ ਕਰਦੇ ਹਨ। ਪਰ ਗੁਰੂ ਸਾਹਿਬ ਦਾ ਨਾਮ ਤੋਂ ਭਾਵ ਬੜਾ ਹੀ ਸਰਲ ਹੈ। ਗੁਰੂ ਸਾਹਿਬ ਨੇ ਏਸ ਨਾਮ ਵਾਲੇ ਦੀ ਸੁਹਣੀ ਤੇ ਸੰਪੂਰਨ ਵਿਆਖਿਆ ਕੀਤੀ ਹੈ, ਤੇ ਇਹਦੇ ਨਾਲ ਮਨੁੱਖ ਦਾ ਬੜਾ ਹੀ ਨੇੜੇ ਦਾ ਰਿਸ਼ਤਾ ਉਨ੍ਹਾਂ ਨੇ ਏਉਂ ਦਸਿਆ ਹੈ :—

ਆਪੇ ਰਸੀਆ, ਆਪਿ ਰਸ, ਆਪੇ ਗਾਵਣਹਾਰ।
ਆਪੇ ਹੋਵੈ ਚੋਲੜਾ, ਆਪੇ ਸੇਜ ਭਤਾਰ।
ਰੰਗ ਰਤਾ ਮੇਰਾ ਸਾਹਿਬ ਰਵਿ ਰਹਿਆ ਭਰਪੂਰ।

ਨਾਮ ਸਿਮਰਨ ਦਾ ਭਾਵ ਕੋਈ ਮੰਤਰ-ਰਟਣ ਨਹੀਂ, ਸਗੋਂ ਸ਼ਕਤੀ, ਸਚਿਆਈ, ਸੁੰਦਰਤਾ ਤੇ ਸਦਾਚਾਰ ਦੀ ਸਿਖਰ ਕਲਪ ਕੇ, ਉਹਦਾ ਇਕ ਮਨ-ਭਾਉਂਦਾ ਨਾਂ ਰਖ ਲੈਣਾ ਹੈ; ਤਾਂ ਜੋ ਏਸ ਨਾਂ ਨੂੰ ਮਨ ਵਿਚ ਦੁਹਰਾਂਦਿਆਂ ਸ਼ਕਤੀ, ਸੱਚਾਈ, ਸੁੰਦਰਤਾ ਤੇ ਸਦਾਚਾਰ ਦੀ ਰਾਸ ਸਾਡੇ ਤਨ ਮਨ ਵਿਚ ਰਚ ਜਾਏ।

ਨਾਮ ਦਾ ਸਿਮਰਨ ਮਨੋਵਿਗਿਆਨਕ ਸਾਇੰਸ ਦੀ ਚੂਲ ਵੀ ਹੈ। ਸਭ ਸਫਲਤਾਵਾਂ ਤੇ ਸਭ ਕ੍ਰਿਸ਼ਮੇ ਏਸ ਸਿਮਰਨ ਦੀ ਹੀ ਕ੍ਰਿਤ ਹਨ। ਇਹਦਾ ਸਾਇੰਸੀ ਨਾਂ ਸ੍ਵੈ-ਅਰਾਧਨਾ ਹੈ। ਗੁਰੂ ਸਾਹਿਬ ਨੇ 'ਸਤਿਨਾਮ' ਵਰਗੇ ਸਰਲ ਨਾਮ ਦਾ ਸੁਝਾਓ ਦਿਤਾ ਹੈ। ਪਰ ਜਿਹੜਾ ਵੀ ਨਾਮ — ਵਹਿਗੁਰੂ, ਸਤਿਗੁਰੂ, ਦੇਵਗੁਰੂ, ਰਾਮ, ਓਮ, ਕ੍ਰਿਸ਼ਨ,ਸੋ ਹਨ, ਮਾਂ, ਬਾਪੂ — ਤੁਹਾਡੇ ਸਾਹਮਣੇ ਹਸਤੀ ਦੀ ਸਮੁੱਚੀ ਸਚਿਆਈ ਤੇ ਸੁੰਦਰਤਾ ਨੂੰ ਰੂਪਮਾਨ ਕਰ ਸਕੇ, ਉਹ ਨਾਮ ਸਦਾ ਸੁਹੇਲਾ ਹੈ। ਤੇ ਜੇ ਤੁਸੀਂ ਪੂਰੀ ਲਿਵ ਨਾਲ ਉਹਦਾ ਸਿਮਰਨ ਕਰਦੇ ਹੋ, ਤਾਂ ਧੀਰੇ ਧੀਰੇ

ਆਪਣੀ ਕਲਪਨਾ ਦਾ ਚਿੱਤਰ ਬਣਦੇ ਜਾਓਗੇ। ਤੇ ਇਕ ਸਮੇਂ ਸਾਸ ਗਰਾਸ ਸਿਮਰਨ ਦੀ ਅਵਸਥਾ ਤੁਹਾਡੀ ਬਣ ਜਾਏਗੀ। ਓਦੋਂ ਭਾਵੇਂ ਕੇਡੀ ਹੀ ਕੋਈ ਮੁਸ਼ਕਲ ਆ ਬਣੇ, ਕੇਡਾ ਹੀ ਕੋਈ ਅਨਰਥ ਤੁਹਾਡੇ ਨਾਲ ਹੋ ਜਾਏ, ਏਸ ਨਾਮ ਦਾ ਸਿਮਰਨ ਪਲੋ ਪਲ ਓਸੇ ਤਰ੍ਹਾਂ ਦਾ ਚੈਨ ਤੁਹਾਨੂੰ ਦੇਵੇਗਾ, ਜਿਸ ਤਰ੍ਹਾਂ ਓਸ ਨਾਹੱਕ ਫੜੇ ਗਏ ਮਨੁੱਖ ਨੂੰ ਇਹ ਯਾਦ ਕਰ ਕੇ ਆਇਆ ਸੀ :—

"ਸਈਆਂ ਭਏ ਕੋਤਵਾਲ, ਅਬ ਡਰ ਕਾਹੇ ਕਾ।"

ਜਿਸ ਨਾਮ ਦੇ ਸਿਮਰਨ ਦਾ ਗੁਰਬਾਣੀ ਦੀ ਸਤਰ ਸਤਰ ਵਿਚ ਉਪਦੇਸ਼ ਹੈ, ਉਹ ਕੋਈ ਬੰਦਗੀ ਨਹੀਂ, ਤਪਸਿਆ ਨਹੀਂ, ਜੋਗ ਸਾਧਨਾ ਨਹੀਂ — ਉਹ ਸ਼ਕਤੀ, ਸਚਾਈ, ਸੁੰਦਰਤਾ ਤੇ ਸਦਾਚਾਰ ਦੀ ਸਿਖਰ ਵਿਚਾਰ-ਉਡਾਰੀ ਹੈ, "ਜਿਹਾ ਸੇਵੇ ਤਿਹਾ ਹੋਵੈ" ਦੀ ਅਟੱਲਤਾ ਹੈ। ਨਾਮ ਦਾ ਸਿਮਰਨ ਆਪਣੇ ਮਨ ਦੀਆਂ ਅੱਖਾਂ ਨਾਲ ਨਿਰਭਾਉਤਾ ਤੇ ਨਿਰਵੈਰਤਾ ਦੀ ਸਰਬ-ਸਮਰਥਤਾ ਨੂੰ ਵੇਖ ਕੇ ਨਿਹਾਲ ਰਹਿਣਾ ਹੈ।

ਮੁੱਕਤੀ ਦਾ ਦੂਜਾ ਸਾਧਨ ਗੁਰੂ ਸਾਹਿਬ ਨੇ 'ਸੱਚਾ ਆਚਾਰ' ਦਸਿਆ ਹੈ। ਸਭ ਕਾਸੇ ਨੂੰ ਗੁਰੂ ਸਾਹਿਬ ਨੇ ਸੱਚ ਤੋਂ ਉਰਾਂ ਆਖਿਆ ਹੈ, ਪਰ ਸੱਚ ਦੇ ਉਪਰ ਸੱਚੇ ਆਚਾਰ ਨੂੰ ਦਰਜਾ ਦਿਤਾ ਹੈ। ਸੱਚ ਮਹਾਨ ਹੈ, ਪਰ ਜਿਹੜਾ ਕੋਈ ਸੱਚ ਜੀਊਂਦਾ ਤੇ ਸੱਚ ਪਾਲਦਾ ਹੈ, ਉਹ ਸੱਚ ਨਾਲੋਂ ਵੀ ਉਪਰ ਹੈ।

ਅੱਜਕਲ ਹਰ ਕਿਸੇ ਦੇ ਮੂੰਹੋਂ ਇਹ ਸੁਣੀਂਦਾ ਹੈ ਕਿ ਦੁਨੀਆਂ ਵਿਚ ਰਾਜ ਝੂਠ ਦਾ ਹੈ, ਕਿਉਂਕਿ ਰਾਜ-ਗੱਦੀਆਂ ਉਤੇ ਬਹੁਤੇ ਝੂਠੇ ਹੀ ਬਿਰਾਜਮਾਨ ਦਿੱਸਦੇ ਹਨ। ਪਰ ਜੇ ਜ਼ਰਾ ਗਹੁ ਨਾਲ ਵੇਖੀਏ, ਤਾਂ ਝੂਠ ਨੂੰ ਓੜਕ ਨਿਖੁਟਦਾ ਹੀ ਵੇਖਦੇ ਹਾਂ, ਅੱਜ ਨਹੀਂ ਤਾਂ ਕਲ੍ਹ ਝੂਠੇ ਗੱਦੀਆਂ ਤੋਂ ਪਟਕਾਏ ਜਾਂਦੇ ਹਨ। ਪਹਿਲੀ ਜਿੱਤ ਭਾਵੇਂ ਕਈ ਵਾਰੀ ਝੂਠ ਦੀ ਹੁੰਦੀ ਹੈ, ਪਰ ਆਪਣੀ ਲੰਮੀ ਉਮਰ ਵਿਚ ਇਕ ਵਾਰੀ ਵੀ ਮੈਂ ਕਿਸੇ ਝੂਠੇ ਦੀ ਅੰਤਮ ਫ਼ਤਿਹ ਹੁੰਦੀ ਨਹੀਂ ਵੇਖੀ।

ਪੈਸੇ ਨਾਲ ਝੂਠ ਦੀ ਕਾਮਯਾਬੀ ਨੂੰ ਨਾ ਨਾਪੋ। ਪੈਸੇ ਦਾ ਮਨ ਦੇ ਚੈਨ ਨਾਲ ਕੋਈ ਸੰਬੰਧ ਨਹੀਂ। ਜਿਹੜਾ ਕੋਈ ਸੱਚੇ ਸੁਖ ਚੈਨ ਦਾ ਜਾਚਕ ਹੈ, ਉਹ ਆਪਣਾ ਜੀਵਨ ਸਰਲ ਸਾਦਾ ਬਣਾਵੇ, ਜਿਦ੍ਹੇ ਵਿਚ ਕਿਸੇ ਝੂਠ ਦੀ, ਕਿਸੇ ਵਿਖਾਲੇ ਦੀ, ਕਿਸੇ ਦੇ ਹੱਕ ਨਾਲ ਬੇਨਿਆਈਂ ਕਰਨ ਦੀ ਕੋਈ ਲੋੜ ਨਾ ਪਵੇ, ਸਾਦਾ

ਖਾਧਾ ਤੇ ਸਾਦਾ ਪਹਿਨਿਆ ਜਾਏ, ਤੇ ਆਪਣੇ ਸਮੇਂ ਦਾ ਪਲ ਪਲ ਲੇਖੇ ਲਾਇਆ ਜਾਏ, ਹਰ ਕੰਮ ਵੇਲੇ ਸਿਰ ਤੇ ਵਿਉਂਤ ਅਨੁਸਾਰ ਕੀਤਾ ਜਾਏ, ਤੇ ਸਾਰੀ ਹਸਤੀ ਨੂੰ ਇਕ ਇਕਾਈ ਮੰਨਦਿਆਂ ਹੋਇਆਂ, ਨਾ ਕਿਸੇ ਨੂੰ ਉਚ ਤੇ ਨਾ ਕਿਸੇ ਨੂੰ ਨੀਚ ਸਮਝਿਆ ਜਾਏ।

ਇਹ ਕੋਈ ਬਹੁਤ ਮੁਸ਼ਕਲ ਘਾਲਣਾ ਨਹੀਂ, ਇਹ ਨਦੀ ਦੀ ਕੁਦਰਤੀ ਰਵਾਨੀ ਵਾਂਗ ਰਵਾਂ-ਰਵੀਂ ਵਹਿੰਦੇ ਜਾਣਾ ਹੈ, ਤੇ ਇਹੋ ਜਿਹੇ ਜੀਵਨ ਦੀ ਪ੍ਰਾਪਤੀ ਦਾ ਮਾਰਗ ਗੁਰੂ ਨਾਨਕ ਸਾਹਿਬ ਨੇ ਬੜਾ ਸੌਖਾ ਦਸਿਆ ਹੈ — ਸਿਮਰਨ ਤੇ ਸਦਾਚਾਰ। ਗੁਰੂ ਸਾਹਿਬ ਫ਼ੁਰਮਾਂਦੇ ਹਨ :

ਜਿਤੁ ਸੇਵਿਐ ਸੁਖ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ।
ਜਿਤੁ ਕੀਤਾ ਪਾਈਐ ਆਪਣਾ ਸਾਂ ਘਾਲ ਬੁਰੀ ਕਿਉਂ ਘਾਲੀਐ।
ਮੰਦਾ ਮੂਲਿ ਨਾ ਕੀਚੀਏ ਲੰਮੀ ਨਦਿਰ ਨਿਹਾਲੀਐ।
ਜਿਓ ਸਾਹਿਬ ਨਾਲ ਨਾ ਹਾਰੀਐ ਤੇ ਵੇਹਾ ਪਾਸਾ ਢਾਲੀਐ।
ਕਿਛੁ ਲਾਹੇ ਉਪਰਿ ਘਾਲੀਐ।

( ਜੁਲਾਈ 1969

# ਪਿਆਰ-ਪੁੰਜ ਗੁਰੂ ਅਰਜਨ ਦੇਵ ਜੀ

ਜੇਠ ਸੁਦੀ ਚੌਥ, ਵਰ੍ਹੇ ਦਾ ਉਹ ਦਿਹਾੜਾ ਹੈ ਜਿਸ ਦਿਨ ਸਬਰ ਨੇ ਜਬਰ ਨੂੰ ਬੇਬਸ ਕਰ ਵਿਖਾਇਆ ਸੀ; ਜਿਸ ਦਿਨ ਇਕ ਨਾਜ਼ਕ ਬਦਨ ਦੀ ਸ਼ੀਲਤਾ ਨੇ ਜ਼ਾਲਮ ਦੀ ਕਠੋਰਤਾ ਨੂੰ ਖਿਝਾਇਆ ਸੀ; ਜਿਸ ਦਿਨ ਅਡੋਲ ਮੁਖੜੇ ਦੀ ਸ਼ਾਂਤੀ ਨੂੰ ਵੇਖ ਕੇ ਤਸ਼ੱਦਦ ਬਿਟਰ ਬਿਟਰ ਤੱਕਦਾ ਰਹਿ ਗਿਆ ਸੀ !

ਪੂਜਣ ਯੋਗ ਅੰਗਾਂ ਨੂੰ ਨਗਨ ਕਰ ਕੇ, ਭਖ਼ਦੇ ਲੋਹਿਆਂ ਨਾਲ ਲਾਸਿਆ ਗਿਆ; ਉਬਲਦੀ ਦੇਗ ਵਿਚ ਬਿਠਾ ਕੇ, ਸੜਦੀ ਰੇਤ ਨਾਲ ਛਾਲਿਆ ਗਿਆ, ਪਰ ਫੇਰ ਕੀ ਹੋਇਆ ? — ਹੋਣਾ ਕੀ ਸੀ ? — ਜ਼ੁਲਮ ਦੀਆਂ ਬਾਹਵਾਂ ਕਠੋਰ ਤੇ ਮਜ਼ਬੂਤ ਜ਼ਰੂਰ ਹਨ, ਪਰ ਸਬਰ ਦੀਆਂ ਲੰਮੀਆਂ ਤੇ ਅਥੱਕ ਹਨ ।

ਭਰੋਸੇ ਦੀ ਦ੍ਰਿੜ੍ਹਤਾ ਨੇ ਸਾਬਤ ਕਰ ਦਿਤਾ ਕਿ ਕਸ਼ਟ ਤਸੀਹੇ ਓਨਾ ਚਿਰ ਹੀ ਦੁਖੀ ਕਰ ਸਕਦੇ ਹਨ ਜਿਨ੍ਹਾ ਚਿਰ ਆਤਮਾ ਦਾ ਮੂੰਹ ਸਚਾਈ ਵਲ ਨਹੀਂ ਹੁੰਦਾ । ਜਿਸ ਤਰ੍ਹਾਂ ਰੌਸ਼ਨੀ ਵਲ ਮੂੰਹ ਕੀਤਿਆਂ ਜਿਹੜਾ ਪਰਛਾਵਾਂ ਸਾਹਮਣੇ ਪੈਂਦਾ ਹੈ — ਉਹਨੂੰ ਮਿਟਾਈਏ, ਕੱਜੀਏ, ਢਾਈਏ, — ਉਵੇਂ ਦਾ ਉਵੇਂ ਹੀ ਰਹਿੰਦਾ ਹੈ, ਪਰ ਪਿੱਠ ਭੁਆਂ ਕੇ ਰੌਸ਼ਨੀ ਵਲ ਰੁਖ਼ ਕੀਤੀਆਂ, ਉਹ ਪਰਛਾਵਾਂ ਇਸ ਤਰ੍ਹਾਂ ਗ਼ਾਇਬ ਹੋ ਜਾਂਦਾ ਹੈ ਜਿਉਂ ਕਦੇ ਹੈ ਹੀ ਨਹੀਂ ਸੀ । ਠੀਕ ਉਸੇ

ਤਰ੍ਹਾਂ ਦੁਖ ਦਰਦ ਓਨਾ ਚਿਰ ਹੀ ਆਤਮਾ ਨੂੰ ਪੀੜਤ ਕਰ ਸਕਦੇ ਹਨ, ਜਿੰਨਾ ਚਿਰ ਆਤਮਾ ਅਸਲੇ ਨੂੰ ਭੁੱਲ ਕੇ, ਜੀਵਨ ਦੇ ਹਕੀਕੀ ਭਾਵ ਤੋਂ ਅਸੋਝ ਰਹਿ ਕੇ, ਝੂਠੀਆਂ ਕੀਮਤਾਂ ਵਿਚ ਖਚਿੱਤ ਰਹਿੰਦੀ ਹੈ। ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਦ੍ਰਿਸ਼ ਦਸਦਾ ਹੈ ਕਿ ਜਦੋਂ ਲਿਵ ਜੀਵਨ-ਆਦਰਸ਼ ਦੇ ਅਸਲੇ ਨਾਲ ਲਗ ਚੁੱਕੀ ਹੋਵੇ, ਉਦੋਂ ਤਪਦੀਆਂ ਲੋਹਾਂ, ਲੂੰਹਦੀਆਂ ਰੇਤਾਂ ਜਾਂ ਉਬਲਦੀਆਂ ਦੇਗ਼ਾਂ ਆਤਮਾ ਨੂੰ ਸੇਕ ਨਹੀਂ ਸਕਦੀਆਂ।

ਐਸੇ ਮਹਾਂ-ਪੁਰਖਾਂ ਨੂੰ ਐਸੇ ਤਸੀਹੇ ਕਿਉਂ ਮਿਲਦੇ ਹਨ? — ਏਸ ਰਚਨਾ ਦੇ ਬੇ-ਥਹੁ, ਬੇ-ਨਿਸ਼ਾਨੀ ਸਾਗਰ ਵਿਚ ਮੇਰੇ ਤੁਹਾਡੇ ਲਈ ਰੌਸ਼ਨ-ਮੁਨਾਰੇ ਥਾਪਣ ਲਈ, ਤਾਂ ਕਿ ਜਦੋਂ ਅਸੀਂ ਨਿੱਕੀਆਂ ਮੋਟੀਆਂ ਪੜਚੋਲਾਂ ਤੋਂ ਡਰ ਕੇ ਅਸੂਲਾਂ ਨੂੰ ਤਿਆਗਣ ਲਈ ਤਿਆਰ ਹੋ ਜਾਈਏ, ਜਾਂ ਨਿਜ-ਅਭਿਮਾਨ ਦੇ ਵਸ਼ ਹੋ ਕੇ ਸਚਾਈ ਤੇ ਇਨਸਾਫ਼ ਤੋਂ ਮੂੰਹ ਮੋੜਦੇ ਹੋਵੀਏ, ਜਾਂ ਤਰੱਕੀਆਂ ਤੇ ਵਿਹਾਰ ਵਿਚ ਵਾਧੇ ਦੇ ਲਾਲਚ ਕਰਕੇ ਆਤਮਾ ਨੂੰ ਡੋਲਾਂਦੇ ਡਿਗਾਂਦੇ ਹੋਵੀਏ, ਤਾਂ ਕੋਮਲ ਸਰੀਰ ਨਾਲ ਭਖਦੇ ਲੋਹੇ ਦੇ ਹਿੱਸਣ ਦੀ ਆਵਾਜ਼ ਸਾਨੂੰ ਟੁੰਬ ਕੇ ਸਾਵਧਾਨ ਕਰ ਦੇਵੇ।

ਗੁਰੂ ਅਰਜਨ ਦੇਵ ਜੀ ਦੇ ਹਰ ਅਮਲ ਵਿਚੋਂ ਤੇ ਹਰ ਸ਼ਬਦ ਵਿਚੋਂ ਭਗਤੀ, ਲੋਕ-ਸੇਵਾ, ਨਿਰਮਾਣਤਾ, ਸੱਚਾ ਪ੍ਰੇਮ ਤੇ ਅਸੂਲ ਤੋਂ ਕੁਰਬਾਨ ਹੋ ਜਾਣ ਦਾ ਪੈਗ਼ਾਮ ਮਿਲਦਾ ਹੈ।

ਜਹਾਂਗੀਰ ਦਾ ਪੁੱਤਰ ਖ਼ੁਸਰੋ ਆਪਣੇ ਪਿਤਾ ਕੋਲੋਂ ਨੱਠ ਕੇ ਗੁਰੂ ਜੀ ਦੇ ਦਰਬਾਰ ਆਇਆ। ਜਹਾਂਗੀਰ ਵਰਗੇ ਬਾਦਸ਼ਾਹ ਦੀ ਨਾਰਾਜ਼ਗੀ ਇਕ ਪਾਸੇ, ਤੇ ਸ਼ਰਨ ਆਏ ਦੀ ਲਾਜ ਦੂਜੇ ਪਾਸੇ; ਚੰਦੂ ਦੀ ਈਰਖਾ ਇਕ ਪਾਸੇ, ਤੇ ਸੰਗਤ ਦਾ ਮਾਣ ਰਖਣਾ ਦੂਜੇ ਪਾਸੇ; ਆਪਣੇ ਪੁੱਤਰ ਹਰਗੋਬਿੰਦ ਜੀ ਦੀ ਮੁਹਲਕ ਦਿਸਦੀ ਬੀਮਾਰੀ ਉਤੇ ਸੰਗਤ ਦਾ ਤਤੇ ਤਵੀਜ਼ਾਂ ਦੀ ਸਿਫ਼ਾਰਸ਼ ਕਰਨਾ ਇਕ ਪਾਸੇ, ਤੇ ਅਕਾਲ-ਪੁਰਖ ਉਤੇ ਭਰੋਸਾ ਦੂਜੇ ਪਾਸੇ; ਉਬਲਦੀਆਂ ਦੇਗ਼ਾਂ ਇਕ ਪਾਸੇ, ਤੇ ਅਸੂਲ ਦਾ ਸਦਕਾ ਗੁਰੂ ਗ੍ਰੰਥ ਸਾਹਿਬ ਵਿਚ ਖ਼ੁਸ਼ਾਮਦ ਦਾ ਇਕ ਸ਼ਬਦ ਪਾਣੋ ਇਨਕਾਰ ਦੂਜੇ ਪਾਸੇ, — ਪਰ ਗੁਰੂ ਅਰਜਨ ਦੇਵ ਨੇ ਹਰ ਚੁਰਾਹੇ ਉਤੇ ਅਸੂਲ ਦਾ ਬਿਖੜਾ ਰਾਹ ਚੁਣਿਆ।

ਅਕਾਲ-ਪੁਰਖ ਦੇ ਭਗਤ ਹੋਣ ਦੇ ਛੁਟ ਗੁਰੂ ਅਰਜਨ ਦੇਵ ਜੀ ਬੜੀ ਦੂਰ-ਦ੍ਰਿਸ਼ਟੀ ਵਾਲੇ, ਬੜੀ ਦ੍ਰਿੜ੍ਹਤਾ ਤੇ ਬੜੇ ਉੱਦਮ ਵਾਲੇ ਅਤਿ ਯੋਗ ਨੇਤਾਵਾਂ

ਵਿਚੋਂ ਹੋਏ ਹਨ। ਉਹਨਾਂ ਨੇ ਹੀ ਸਿੱਖ ਧਰਮ ਦੀ ਜਥੇਬੰਦੀ ਦੀ ਨੀਂਹ ਰੱਖੀ ਸੀ। ਪੰਚਾਇਤੀ ਅਦਾਲਤਾਂ ਕਾਇਮ ਕੀਤੀਆਂ ਸਨ, ਜਿਨ੍ਹਾਂ ਵਿਚ ਬੜੇ ਹਿਤ ਨਾਲ ਨਿਆਂ ਕੀਤਾ ਜਾਂਦਾ ਸੀ। ਇਹ ਪੰਚਾਇਤਾਂ ਏਨੀਆਂ ਕਾਮਯਾਬ ਹੋਈਆਂ ਸਨ ਕਿ ਸਰਕਾਰੀ ਅਦਾਲਤਾਂ ਈਰਖਾ ਕਰਨ ਲਗ ਪਈਆਂ ਸਨ।

ਗੁਰੂ ਅਰਜਨ ਦੇਵ ਦਾ ਜੀ ਜੀਵਨ-ਇਤਿਹਾਸ ਪੜ੍ਹਿਆਂ ਪਤਾ ਲੱਗਦਾ ਹੈ ਕਿ ਜਿਥੇ ਉਹ ਬੜੇ ਉੱਚੇ ਦਰਜੇ ਦੇ ਰੂਹਾਨੀ ਪੇਸ਼ਵਾ ਸਨ, ਉਥੇ ਉਹ ਜਥੇਬੰਦੀ ਦੀਆਂ ਬਰੀਕੀਆਂ ਵਿਚ ਵੀ ਕਮਾਲ ਸਮਝ ਰੱਖਦੇ ਸਨ। ਉਹਨਾਂ ਨੇ ਸਿੱਖੀ ਦਾ ਕੇਂਦਰ ਅੰਮ੍ਰਿਤਸਰ ਵਿਚ ਅਸਥਾਪਨ ਕੀਤਾ। ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਪੂਰਨ ਕੀਤੀ, ਤਰਨ ਤਾਰਨ ਦਾ ਮਹਾਨ ਸਰੋਵਰ ਆਰੰਭਿਆ, ਸਿੱਖਾਂ ਨੂੰ ਘੋੜਿਆਂ ਦੇ ਵਪਾਰ ਦੀ ਰੁਚੀ ਦਿਤੀ। ਇਹ ਵਪਾਰ ਨਿਰਾ ਸਿੱਖੀ ਨੂੰ ਦੂਰ-ਦੁਰਾਡੇ ਮੁਲਕਾਂ ਵਿਚ ਹੀ ਨਹੀਂ ਲੈ ਗਿਆ, ਸਗੋਂ ਇਸ ਨੇ ਸਿੱਖਾਂ ਨੂੰ ਸਿਪਾਹੀ ਤੇ ਸ਼ਾਹ-ਸਵਾਰ ਬਣਾ ਦਿੱਤਾ, ਸਿੱਖਾਂ ਦੇ ਮਨ ਅਤੇ ਤਜਰਬੇ ਚੌੜੇ ਕਰ ਦਿਤੇ। ਗੁਰੂ ਜੀ ਨੇ ਅਕਾਲ-ਪੁਰਖ ਦੀ ਏਕਤਾ ਤੇ ਮਨੁਖ ਦੇ ਭਾਈਚਾਰੇ ਵਿਚ ਭਰੋਸਾ ਪ੍ਰਪੱਕ ਕਰ ਕੇ ਕੌਮ ਵਿਚ ਇਕ ਨਵੀਂ ਰੂਹ ਫੂਕ ਦਿਤੀ ਸੀ।

ਗੁਰੂ ਨਾਨਕ ਨੇ ਏਕਤਾ ਤੇ ਮਨੁਖ-ਮਿੱਤਰਤਾ ਦਾ ਪੈਗ਼ਾਮ ਆਂਦਾ ਸੀ, ਗੁਰੂ ਅਰਜਨ ਨੇ ਉਹਨੂੰ ਅਮਲੀ ਜਾਮਾ ਪਹਿਨਾ ਕੇ ਇਕ ਸਰਬ-ਸਾਂਝਾ ਧਰਮ ਸਜਾ ਦਿਤਾ। ਏਸ ਧਰਮ ਦੇ ਸਰਬ-ਸਾਂਝੇ ਹੋਣ ਦੀ ਗਵਾਹੀ ਗੁਰੂ ਗ੍ਰੰਥ ਸਾਹਿਬ ਹੈ ਜਿਸ ਦੇ ਵਿਚ ਗੁਰੂ ਅਰਜਨ ਦੇਵ ਜੀ ਨੇ ਕਬੀਰ, ਨਾਮਦੇਵ, ਰਮਦਾਸ, ਫ਼ਰੀਦ ਆਦਿ ਭਗਤਾਂ ਦੀ ਬਾਣੀ ਨੂੰ ਆਦਰ ਨਾਲ ਸ਼ਾਮਲ ਕੀਤਾ ਹੈ। ਜਾਂ ਗੁਰੂ ਅਰਜਨ ਦੇ ਲੰਗਰ ਇਹਦੀ ਗਵਾਹੀ ਹਨ, ਜਿਨ੍ਹਾਂ ਵਿਚ ਹਰ ਕੋਈ ਛੂਤ-ਅਛੂਤ, ਦੇਸੀ-ਪ੍ਰਦੇਸੀ ਸਮਾਨ ਆਦਰ ਨਾਲ ਬਿਠਾਇਆ ਜਾਂਦਾ ਸੀ। ਸਭ ਤੋਂ ਵੱਡੀ ਗਵਾਹੀ ਮੇਰੀਆਂ ਨਜ਼ਰਾਂ ਵਿਚ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਇਕ ਮੁਸਲਮਾਨ ਫ਼ਕੀਰ ਮੀਆਂਮੀਰ ਦੇ ਹਥੋਂ ਰੱਖੀ ਜਾਣੀ ਹੈ। ਕੀ ਅਜ ਕਿਸੇ ਸਿੱਖ ਦੇ ਦਿਲ ਵਿਚ ਏਨਾ ਹੌਸਲਾ ਹੈ ਕਿ ਹਰਿਮੰਦਰ ਛਡਿਆਂ ਕਿਸੇ ਧਰਮਸਾਲਾ ਦੀ ਨੀਂਹ ਹੀ ਕਿਸੇ ਚੰਗੇ ਮੁਸਲਮਾਨ ਕੋਲੋਂ ਰਖਵਾਈ ਜਾਣ ਦਾ ਖ਼ਿਆਲ ਪੇਸ਼ ਕਰ ਸਕੇ ? ਕੀ ਕਿਸੇ ਹੋਰ ਧਰਮ ਵਿਚ ਅਜ ਇਹ ਫ਼ਰਾਖ਼-ਦਿਲੀ ਹੈ ?

ਕੇਡੀ ਬਜ਼ੁਰਗੀ, ਕੇਡਾ ਆਦਰ, ਕੇਡੀ ਸਮਦ੍ਰਿਸ਼ਟੀ ਕਿ ਸਿੱਖਾਂ ਦੇ ਸਭ ਤੋਂ ਵਡੇ ਮੰਦਰ ਦੀ ਨੀਂਹ ਫ਼ਕੀਰ ਮੀਆਂਮੀਰ ਰਖੇ ! ਜੇਕਰ ਗੁਰੂ ਅਰਜਨ ਦੇਵ

ਦੀ ਮਨ-ਮੋਹਣੀ ਬਾਣੀ ਦਾ ਮੈਨੂੰ ਪਤਾ ਨਾ ਵੀ ਹੁੰਦਾ, ਤਾਂ ਕੇਵਲ ਮੀਆਂਮੀਰ ਦਾ ਇਹ ਆਦਰ ਕਰਨ ਤੋਂ ਮੈਂ ਉਹਨਾਂ ਦੀ ਦੈਵੀ ਆਤਮਾ ਦਾ ਕਾਇਲ ਹੋ ਜਾਂਦਾ।

ਇਹਨਾਂ ਸਿਫ਼ਤਾਂ ਦੇ ਛੁਟ ਆਪ ਬੜੇ ਰੰਗੇ ਹੋਏ ਕਵੀ ਸਨ। ਆਪ ਦੀ ਕਵਿਤਾ ਵਿਚ ਇਕ ਬੇ-ਮਿਸਾਲ ਰਸ ਹੈ, ਕਿਸੇ ਰਚਵੇਂ ਇਸ਼ਕ ਦੀ ਰੰਗਣ ਹੈ, ਕਿਸੇ ਬੇ-ਬਨਾਵਟ ਕੁਦਰਤੀ ਦਿਲ ਦਾ ਰੂਪ ਹੈ। ਪੜ੍ਹਦਿਆਂ ਐਉਂ ਮਲੂਮ ਹੁੰਦਾ ਹੈ ਕਿ ਕਿਸੇ ਰੱਤੇ ਦਿਲ ਦੀ ਭਰਪੂਰਤਾ ਦਾ ਉਛਾਲ਼ਾ ਆ ਪਿਆ ਹੈ। ਇਕ ਇਕ ਸ਼ਬਦ ਕਿਸੇ ਲਾਲ ਦਿਲ ਦੀ ਕਣੀ ਹੈ, ਤੇ ਇਹ ਕਣੀਆਂ ਪਿਆਰ-ਲੜੀ ਵਿਚ ਪ੍ਰੋਤੀਆਂ ਇਕ ਅਸਚਰਜ ਪ੍ਰੇਮ-ਮਾਲਾ ਬਣਾਂਦੀਆਂ ਹਨ। ਜਾਪਦਾ ਹੈ ਕਿ ਪਿਆਰੇ ਦੀ ਯਾਦ ਨੇ ਗੁਰੂ ਜੀ ਨੂੰ ਮੁਜੱਸਮ ਪਿਆਰ ਬਣਾ ਦਿਤਾ ਸੀ। ਏਸ ਅਵੱਸਥਾ ਨੂੰ ਅਨੁਭਵ ਕਰਨਾ ਹੋਵੇ ਤਾਂ ਕਦੇ ਸਵੇਰ ਵੇਲੇ ਅੱਖਾਂ ਮੀਟ ਕੇ ਹਜ਼ਾਰੇ ਦੇ ਸ਼ਬਦਾਂ ਦਾ ਪਾਠ ਕਰ ਵੇਖੋ। ਪਰ ਉਹ ਪਾਠ ਨਹੀਂ ਜਿਹੜਾ ਨੇਮ ਪੂਰਾ ਕਰਨ ਲਈ ਪੜ੍ਹ ਦਿਤਾ ਜਾਂਦਾ ਹੈ, ਸਗੋਂ ਉਹ ਪਾਠ ਜਿਸ ਨੂੰ ਦਿਲੋਂ ਗੰਵਿਆਂ ਪਾਠੀ ਨੂੰ ਕਵੀ ਦੀ ਰੰਗਣ ਚੜ੍ਹ ਜਾਂਦੀ ਹੈ।

ਦੁਨੀਆਂ ਜ਼ਿੰਦਗੀ ਨੂੰ ਮਲਕੀਅਤ ਦਾ ਮੌਕਾ ਸਮਝ ਰਹੀ ਹੈ। ਸੁਖ ਮਾਣਨ ਤੇ ਗੁਆਂਢੀਆਂ ਨਾਲੋਂ ਉਚੇ ਹੋਣ ਦੇ ਨਸ਼ੀਲੇ ਹੁਲਾਰੇ ਦਾ ਅਵਸਰ ਗਿਣ ਰਹੀ ਹੈ, ਭਰਾਵਾਂ ਉਤੇ ਤਾਕਤ ਹਾਸਲ ਕਰਨ ਦੇ ਜਤਨ ਵਿਚ ਨਿਢਾਲ ਹੋ ਰਹੀ ਹੈ — ਏਸੇ ਹੀ ਗ਼ਰਜ਼ ਨਾਲ ਅਖੰਡ ਪਾਠ ਕਰਵਾਏ ਜਾਂਦੇ ਹਨ, ਏਸੇ ਹੀ ਗ਼ਰਜ਼ ਨਾਲ ਦਾਨ ਦੇ ਕੇ ਅਰਦਾਸੇ ਕਰਵਾਏ ਜਾਂਦੇ ਹਨ। ਪਰ ਜੇ ਕਦੇ ਪਿਆਰ-ਸੂਰਜ ਗੁਰੂ ਅਰਜਨ ਦੇ ਜੀਵਨ ਦੀਆਂ ਕਿਰਨਾਂ ਅਸੀਂ ਆਪਣੇ ਉਤੇ ਪੈ ਲੈਣ ਦੇਈਏ, ਤਾਂ ਕਈ ਹਨੇਰੀਆਂ ਨੁਕਰਾਂ ਉੱਜਲ ਹੋ ਜਾਣ, ਕਈ ਗ਼ਲਤ-ਫ਼ਹਿਮੀਆਂ ਦੂਰ ਹੋ ਜਾਣ, ਤੇ ਨਖੇੜੇ ਦੀਆਂ ਫ਼ਰਜ਼ੀ ਲਕੀਰਾਂ ਮਿਟ ਜਾਣ, ਬ੍ਰਹਮੰਡ ਸਾਰਾ ਇਕੋ ਰਚਨਾ ਲੱਭਣ ਲਗ ਪਵੇ। ਕੀਨੇ ਹਟ ਜਾਣ, ਵੈਰ ਉਡ ਜਾਣ; ਗੁਸੇ, ਗਿਲਿਆਂ, ਬਦਲਿਆਂ ਦੀ ਸੰਭਾਲ ਅਕਾਰਥ ਜਾਪ ਪਵੇ ਤੇ ਅੰਦਰੋਂ ਇਹ ਪੁਕਾਰ ਉਠੇ :

> "ਇਹ ਹਿੰਦੂ ਮੁਸਲਮਾਨ ਦਾ ਆਵਾਜ਼ਾ ਕਿਉਂ ?— ਇਹ ਛੂਤ-ਛਾਤ ਦਾ ਹੰਕਾਰ ਕਿਉਂ ? ਖ਼ਾਲਿਕ ਦੇ ਨਾਂ ਉਤੇ ਖ਼ਲਕਤ ਨੂੰ ਨਿੰਦਣਾ, ਰੁਸਾਣਾ, ਦੁਖਾਣਾ ਕਿਉਂ ?"

ਉਹ ਪੂਜਾ ਮੂੜ੍ਹ ਹੈ, ਉਹ ਧਰਮ ਕੂੜ੍ਹ ਹੈ, ਜਿਦ੍ਹੇ ਵਿਚ ਹਮਸਾਏ ਦੇ ਦਿਲ ਦਾ ਲਿਹਾਜ਼ ਨਹੀਂ ! ਏਸ ਲਿਹਾਜ਼ਦਾਰੀ ਤੇ ਸੂਖਮ-ਦਿਲੀ ਦਾ ਨਮੂਨਾ ਗੁਰੂ ਅਰਜਨ ਦੇਵ ਦੇ ਹਰ ਸ਼ਬਦ ਵਿਚੋਂ ਮਿਲਦਾ ਹੈ। ਅਪਣੱਤ ਨੂੰ ਸਦਾ ਪਿਛੇ ਰੱਖ ਕੇ ਹਰ ਵੇਲੇ ਦੂਜਿਆਂ ਦੀ ਬਿਹਤਰੀ ਦਾ ਖ਼ਿਆਲ — ਇਹੀ ਮਜ਼੍ਹਬ ਦਾ ਫਲ ਹੈ, ਇਹੀ ਮਜ਼੍ਹਬ ਦਾ ਕਰਿਸ਼ਮਾ ਹੈ।

ਅਸਲੀ ਮਜ਼੍ਹਬ ਇਹ ਸਿਖਾਂਦਾ ਹੈ ਕਿ ਜੀਉਣ ਨਾਲੋਂ ਕਿਸੇ ਲਈ ਮਰ ਜਾਣ ਵਿਚ ਵਧੇਰੇ ਜ਼ਿੰਦਗੀ ਹੈ, ਗ਼ੈਰਾਂ ਦੇ ਘਰ ਵਸਦੇ ਰੱਖਣ ਲਈ ਆਪਣਾ ਘਰ ਵੀਰਾਨ ਕਰਨ ਵਿਚ ਵਧੇਰੇ ਆਬਾਦੀ ਹੈ। ਤੇ ਜਿਹੜਾ ਮਜ਼੍ਹਬ ਇਹ ਨਹੀਂ ਸਿਖਾਂਦਾ, ਉਹ ਬਾਵਜੂਦ ਆਪਣੇ ਮੰਦਰਾਂ, ਧਰਮਸਾਲਾਂ, ਪੋਥੀਆਂ, ਗ੍ਰੰਥਾਂ ਦੇ ਬਿਲਕੁਲ ਬੇ-ਲੋੜਾ ਹੈ। ਜਿਹੜਾ ਮਜ਼੍ਹਬ ਮਨੁੱਖ ਦੇ ਮਨੁੱਖ ਨਾਲ ਮਿਲਾਪ ਉਤੇ ਜ਼ੋਰ ਨਹੀਂ ਦੇਂਦਾ, ਸਗੋਂ ਜੁਦਾਈ ਦੀਆਂ ਹੱਦਾਂ ਮੋਟੀਆਂ ਕਰਦਾ ਹੈ, ਵਿਤਕਰੇ ਸਿਖਾਂਦਾ ਹੈ, ਆਪਣੀ ਵਿਸ਼ੇਸ਼ਤਾ ਤੇ ਦੂਜਿਆਂ ਦੀ ਨਿਸਫਲਤਾ ਦਾ ਹੋਕਾ ਦੇਂਦਾ ਹੈ, ਉਹ ਬਾਵਜੂਦ ਅਕਾਲ ਉਸਤਤੀ ਦੇ ਸਮੂਲਚਾ ਦੰਭ ਹੈ, ਮਕਰ ਹੈ, ਧੋਖਾ ਹੈ, ਸਵਾਰਥ ਦੀ ਰਚਨਾ ਹੈ। ਅਸਲ ਵਿਚ ਸਾਰਾ ਬ੍ਰਹਮੰਡ ਇਕ ਏਕਤਾ ਹੈ ਜਿਦ੍ਹੇ ਵਿਚ ਕੋਈ ਰੰਜ ਐਸਾ ਨਹੀਂ, ਕੋਈ ਖ਼ੁਸ਼ੀ ਐਸੀ ਨਹੀਂ ਜਿਸ ਤੋਂ ਇਹਦਾ ਕੋਈ ਭਾਗ, ਕੋਈ ਅੰਗ, ਵੱਡਾ ਜਾਂ ਛੋਟਾ, ਬੇ-ਅਸਰ ਰਹਿ ਸਕੇ।

ਗੁਰੂ ਅਰਜਨ ਦੇਵ ਜੀ ਦਾ ਉਚਤਮ ਉਪਦੇਸ਼ ਇਹ ਹੈ :

> ਸਾਰੀ ਸਰਿਸ਼ਟੀ ਅਕਾਲ-ਪੁਰਖ ਦੀ ਰਚਨਾ ਹੈ; ਸਭੋ ਜੀਅ ਇਕੋ ਨੂਰ ਦੀਆਂ ਕਿਰਨਾਂ ਹਨ, ਤੇ ਏਸੇ ਨੂਰ ਵਿਚ ਸਭਨਾਂ ਨੇ ਸਮਾ ਜਾਣਾ ਹੈ। ਕਾਰ-ਵਿਹਾਰ, ਅੰਤਰ-ਬ੍ਰਹਮ ਦੇ ਪ੍ਰਗਟ ਹੋਣ ਦੇ ਯਤਨ ਹਨ; ਕੋਈ ਅਵਸਥਾ ਅਟੱਲ ਨਹੀਂ; ਕਬਜ਼ੇ ਦੀ ਲਾਲਸਾ ਦੁਖਾਂ ਦੀ ਬੁਨਿਆਦ ਹੈ; ਕਾਮਨਾਵਾਂ ਦੇ ਜਾਲ ਵਿਚ ਫਸੀ ਆਤਮਾ ਦੀ ਉਡਾਰ ਰੁਕ ਜਾਂਦੀ ਹੈ।

ਏਸ ਲਈ ਗੁਰੂ ਅਰਜਨ ਦੇਵ ਜੀ ਦੀ ਸਿਫ਼ਾਰਸ਼ ਹੈ ਕਿ ਹਰ ਸਮੇਂ ਅਸੀਂ ਆਪਣੇ ਕਾਰ-ਵਿਹਾਰ ਦੀ ਪੜਤਾਲ ਕਰਦੇ ਰਹੀਏ।

ਜ਼ਿੰਦਗੀ ਦੇ ਕੰਮਾਂ ਕਾਜਾਂ ਵਿਚ ਸੱਚਾ ਆਨੰਦ ਓਦੋਂ ਹੀ ਆਉਣਾ ਆਰੰਭ ਹੁੰਦਾ ਹੈ ਜਦੋਂ ਮਨੁੱਖ ਆਪਣਾ ਜੀਵਨ ਸਦਾ ਵਿਕਾਸ ਕਰਦੀ ਅੰਤਰ-

ਪ੍ਰੇਰਨਾ ਦੇ ਅਸਰ ਹੇਠਾਂ ਗਿਆਨ ਦੇ ਵਾਧੇ ਲਈ ਜੀਉਂਦਾ ਹੈ। ਸਿਰਫ਼ ਓਦੋਂ ਹੀ ਮਨੁੱਖ ਦੀ ਦੁਨੀਆਂ ਨਾਲ ਸੁਆਦਾਂ ਭਰੀ ਸਾਂਝ ਕਾਇਮ ਹੁੰਦੀ ਹੈ, ਤੇ ਓਦੋਂ ਰਿਸ਼ਤੇਦਾਰ ਤੇ ਸੰਤਾਨ ਵੱਖਰੇ ਚਾਨਣ ਵਿਚ ਦਿੱਸਦੇ ਹਨ। ਉਹਨਾਂ ਨਾਲ ਪਿਆਰ ਤੇ ਉਹਨਾਂ ਲਈ ਕੁਰਬਾਨੀ ਦੀ ਇੱਛਾ ਭਾਵੇਂ ਹੋਰ ਵੀ ਵਧ ਜਾਂਦੇ ਹਨ, ਪਰ ਖ਼ੁਸ਼ੀ ਤੇ ਰੰਜ ਦੀ ਭਾਵਨਾ ਨਹੀਂ ਰਹਿੰਦੀ। ਆਤਮਾ ਨੂੰ ਇਕੋ ਹੀ ਢੂੰਡ ਵਿਚ ਇਹੋ ਜਿਹਾ ਆਨੰਦ ਪ੍ਰਾਪਤ ਹੋ ਜਾਂਦਾ ਹੈ, ਜਿਹੜਾ ਉਬਲਦੀਆਂ ਦੇਗਾਂ ਵਿਚ ਵੀ ਸਾਥ ਨਹੀਂ ਛੱਡਦਾ।

ਜਦੋਂ ਏਸ ਆਨੰਦ ਦੀ ਪ੍ਰਾਪਤੀ ਹੋ ਜਾਂਦੀ ਹੈ, ਓਦੋਂ ਸਭ ਵਾਦ-ਵਿਵਾਦ ਮੁੱਕ ਜਾਂਦੇ ਹਨ; ਆਪਣੇ ਆਪ ਨੂੰ ਸਚਿਆਰ ਦੱਸਣ ਦੀ ਖ਼ਾਹਿਸ਼ ਨਹੀਂ ਰਹਿੰਦੀ, ਕਿਸੇ ਗਿਆਨ ਜਾਂ ਕਿਸੇ ਵਿਦਵਤਾ ਦਾ ਨਾਮ ਉਡ ਜਾਂਦਾ ਹੈ। ਓਦੋਂ ਜਿਸ ਪਾਸਿਓਂ ਵੀ ਆਪਣੇ ਮੋਹਨ ਦੀ ਕਨਸੋਅ ਆਉਂਦੀ ਹੈ, ਓਸੇ ਪਾਸੇ ਵਲ ਮਨ ਖਿੱਚਿਆ ਜਾਂਦਾ ਹੈ; ਭਰਪੂਰ ਮਨ ਨਿਛਾਵਰ ਹੋਣ ਲਈ ਤਾਂਘਦਾ ਹੈ। ਕ੍ਰਿਸ਼ਨ ਦੀ ਬਾਂਸਰੀ ਵਿਚੋਂ, ਬੁਧ ਦੇ 'ਨਿਰਵਾਨ' ਵਿਚੋਂ, ਈਸਾ ਦੀ 'ਆਵਾਜ਼' ਵਿਚੋਂ, ਮੁਹੰਮਦ ਦੀ ਅਜ਼ਾਨ ਵਿਚੋਂ, ਨਾਨਕ ਤੇ ਅਰਜਨ ਦੀ ਮਿੱਠੀ ਬਾਣੀ ਵਿਚੋਂ, ਇਕੋ ਦੀ ਏਕਤਾ ਦਾ ਸੰਦੇਸ਼ ਮਿਲਦਾ ਹੈ।

(ਜੂਨ 1943

# ਜ਼ਿੰਦਗੀ ਦਾ ਰਾਣਾ

ਹਿੰਦੁਸਤਾਨ ਤੇ ਪਾਕਿਸਤਾਨ ਬਣਿਆਂ ਨੌਂ ਕੁ ਮਹੀਨੇ ਹੀ ਹੋਏ ਸਨ ਕਿ ਸੰਥਾਨਕ ਗੁਰਦੁਆਰੇ ਵਿਚੋਂ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਉਤਸਵ ਉਤੇ ਬੋਲਣ ਲਈ ਸੱਦਾ ਆਉਣ ਉਤੇ ਮੈਂ ਬੜਾ ਖ਼ੁਸ਼ ਹੋਇਆ, ਕਿਉਂਕਿ ਪਿਛਲੇ ਨੌਆਂ ਮਹੀਨਿਆਂ ਦੇ ਵਾਕਿਆਤ ਦੇ ਰੂਬਰੂ ਮੈਨੂੰ ਡਰ ਸੀ ਕਿ ਹੁਣ ਪਿਆਰ-ਪੁੰਜ ਬਾਣੀ ਕਾਹਨੂੰ ਕੋਈ ਪੜ੍ਹੇਗਾ, ਜਦ ਲਾਰੀਆਂ, ਰੇਲਾਂ, ਕਲੱਬਾਂ, ਬਾਜ਼ਾਰਾਂ ਵਿਚ ਇਕੋ ਨਫ਼ਰਤ ਦੀਆਂ ਵਾਰਾਂ ਹੀ ਸੁਣਨ ਵਿਚ ਆਉਂਦੀਆਂ ਹਨ ? ਕਾਹਨੂੰ ਕੋਈ ਠੰਢੇ ਮਿੱਠੇ ਜਲ ਦੀਆਂ ਛਬੀਲਾਂ ਲਾਏਗਾ, ਜਦ ਅਸਾਂ ਕਤਾਰਾਂ ਦੀਆਂ ਕਤਾਰਾਂ ਪਿਆਸੇ ਹੌਂਕਦਿਆਂ ਦੀਆਂ ਥਿੜਕ ਥਿੜਕ ਤੁਰਦੀਆਂ ਵੇਖੀਆਂ ਤਾਂ ਹਾੜੇ ਕੱਢਦੇ ਬੁਲ੍ਹਾਂ ਉਤੇ ਦੋ ਤੁਪਕੇ ਪਾਣੀ ਨਹੀਂ ਪਾਇਆ — ਸਾਡੀਆਂ ਅੱਖਾਂ ਸਾਹਮਣੇ ਕਈ ਡਿਗੇ ਪਰ ਸਾਡੇ ਕਲੇਜੇ ਕੋਈ ਝੁਲਕਾ ਨਹੀਂ ਫਿਰਿਆ ? ਕਾਹਨੂੰ ਕੋਈ ਝੂੰਮ ਝੂੰਮ ਕੇ ਜ਼ਾਲਮਾਂ ਨੂੰ ਦੁਰਸੀਸ ਨਾ ਦੇਣ ਵਾਲੇ ਮਿੱਠੇ ਗੁਰੂ ਦੇ ਹਜ਼ਾਰੇ ਦੇ ਸ਼ਬਦ ਪੜ੍ਹੇਗਾ, ਜਦ ਅਸਾਂ ਤਰਲੇ ਲੈਂਦੇ ਬੇ-ਗੁਨਾਹਾਂ ਨਿਹਥਿਆਂ ਨੂੰ ਬਲਦੇ ਢੇਰਾਂ ਵਿਚ ਸੁੱਟਿਆ ?

ਪਰ ਸੱਚੀਂ ਮੁਚੀਂ ਗੁਰਪੁਰਬ ਮਨਾਇਆ ਗਿਆ ਤੇ ਠੰਢੀ ਮਿੱਠੀ ਛਬੀਲ

ਵੀ ਲਾਈ ਗਈ। ਮੈਂ ਸੋਚਦਾ ਹਾਂ, ਕਿਉਂ ? ਸ਼ਾਇਦ ਹਿਰਾਸੀ ਹੋਈ ਖ਼ਲਕਤ ਨੂੰ ਪਿਆਰ-ਸੁਨੇਹੇ ਦੀ ਜਿੰਨੀ ਲੋੜ ਅੱਜ ਹੈ, ਏਨੀ ਅਗੇ ਕਦੀ ਨਹੀਂ ਸੀ। ਮਹਿਫਲਾਂ ਵਿਚ ਰੰਗਣ ਨਹੀਂ, ਹਾਸਿਆਂ ਵਿਚ ਸੋਗ ਹੈ, ਰੰਗੇ ਚਿਹਰਿਆਂ ਹੇਠ ਪਲਿੱਤਣ ਹੈ। ਉੱਜੜੇ ਡਰਦੇ ਹਨ, ਵੱਸਦੇ ਸਹਿਮੇ ਹਨ — ਅਜ ਲੁੱਟੇ, ਕਲ੍ਹ ਕੱਢੇ ਗਏ। ਹਿੰਦੂ ਨੂੰ ਡਰ ਹੈ, ਸਿੱਖ ਨੂੰ ਡਰ ਹੈ, ਮੁਸਲਮਾਨ ਦਾ ਮੂੰਹ ਵੇਖਿਆ ਨਹੀਂ ਜਾਂਦਾ। ਡਰ ਦੀ ਕਾਲੀ ਘਟਾ ਸਾਰੇ ਦੇਸ ਉਤੇ ਛਾਉਂਦੀ ਜਾ ਰਹੀ ਹੈ।

ਜ਼ਿੰਦਗੀ ਦਾ ਕੰਡਾ ਸਾਵਾਂ ਤੋਲਦਾ ਹੈ। ਖ਼ਿਆਲਾਂ, ਸੁਪਨਿਆਂ, ਇਛਾਵਾਂ ਦਾ ਭਾਰ ਵੀ ਦਿਸ ਪੈਂਦਾ ਹੈ। ਜ਼ਿੰਦਗੀ ਕੋਮਲ-ਸਰੀਰ ਤੇ ਸੂਖਮ-ਸੁਭਾਵ ਪ੍ਰੀਤਮਾ ਹੈ, ਜਿਹੜੀ ਕੋਈ ਰੁੱਖੀ ਛੁਹ ਸਹਾਰ ਨਹੀਂ ਸਕਦੀ।

ਪਰ ਅਸਾਂ ਤਾਂ ਟੁਪ ਟੁਪ ਤੁਰਦੀ ਜ਼ਿੰਦਗੀ ਨੂੰ ਬਰਛਿਆਂ ਦੀ ਨੋਕ ਉਤੇ ਟੰਗ ਦਿਤਾ, ਗੁਸਤਾਖ਼ ਭੀੜਾਂ ਵਿਚ ਇਹਨੂੰ ਨੰਗਿਆਂ ਕਰ ਕੇ ਇਹਦੇ ਜਲੂਸ ਕੱਢੇ, ਇਹਦਾ ਪ੍ਰੇਮ-ਆਲ੍ਹਣਾ ਫੂਕ ਕੇ ਇਹਨੂੰ ਤਪਦੀਆਂ ਸੜਕਾਂ ਤੇ ਤੜਫਣ ਲਈ ਸੁੱਟ ਦਿਤਾ।

ਉਸ ਪਿਆਰ-ਪੁੰਜ ਦਾ ਦਿਨ ਆਇਆ — ਸੁਹਣੀ ਜੀਵਨ-ਫ਼ਿਲਮ ਅੱਖਾਂ ਅਗੋਂ ਝਲਕਾਰਾ ਮਾਰ ਗਈ :—

1. ਉਹ ਮਿੱਤਰ-ਮੁਖ ਲੰਗਰ ਦੀ ਭਰੀ ਚੰਗੇਰ ਉਤੇ ਬੈਠਾ, ਛੂਤ-ਅਛੂਤ, ਸਿੱਖ-ਅਸਿੱਖ, ਹਿੰਦੂ-ਮੁਸਲਮਾਨ, ਆਪਣੇ-ਬੇਗਾਨੇ, ਸਭ ਨੂੰ ਪ੍ਰਸ਼ਾਦ ਛਕਾ ਕੇ ਗਦ-ਗਦ ਹੋ ਰਿਹਾ ਹੈ। ਸਰਬੱਤ ਦਾ ਭਲਾ ਚਾਹੁੰਦੀਆਂ ਅੱਖਾਂ ਵਿਚ ਕਿਸੇ ਕਲਾਕਾਰ ਦੀ ਸੰਤੁਸ਼ਟਤਾ ਹੈ। ਕਲਾਕਾਰ ਨੇ ਉਖੜੇ ਪੁਖੜੇ ਪੱਥਰਾਂ ਵਿਚ ਚੂਨਾ ਧਰ ਕੇ ਨਿਵਾਸ ਬਣਾ ਦਿੱਤਾ ਹੈ। ਗੁਰੂ ਅਰਜਨ ਨੇ ਮਜ਼੍ਹਬਾਂ-ਭੰਡੇ ਮਲੇਛਾਂ ਕਾਫ਼ਰਾਂ ਵਿਚ ਪਿਆਰ ਭਰ ਕੇ ਮਨੁੱਖਤਾ ਦਾ ਮਹਿਲ ਸਾਜ ਦਿਤਾ ਹੈ।

ਲੰਗਰ ਪਹਿਲੇ ਚਾਰ ਗੁਰੂ ਸਾਹਿਬ ਵੀ ਲਾਇਆ ਕਰਦੇ ਸਨ, ਪਰ ਅੰਮ੍ਰਿਤਸਰ ਵਿਚ ਸਦੀਵੀ ਲੰਗਰ ਦੀ ਸੰਸਥਾ ਪੰਜਵੇਂ ਪਾਤਸ਼ਾਹ ਨੇ ਹੀ ਅਸਥਾਪਨ ਕੀਤੀ, ਤੇ ਉਹਨਾਂ ਦੇ ਸਮੇਂ ਤੋਂ 1947 ਦੇ ਫ਼ਸਾਦਾਂ ਤਕ ਇਹ ਗੁਰੂ ਦਾ ਲੰਗਰ ਬਿਨਾਂ ਵਿਤਕਰੇ ਅਤੁਟ ਵਰਤਦਾ ਜਾ ਰਿਹਾ ਹੈ।

2. ਗੁਰੂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ-ਰਚਨਾ ਸੋਚ ਰਹੇ ਹਨ। ਗੁਣੀ ਗਿਆਨੀ ਦੂਰ ਦੂਰ ਜਾ ਕੇ ਸੁੰਦਰ ਬਾਣੀਆਂ ਦੀ ਤਲਾਸ਼

ਕਰ ਰਹੇ ਹਨ। ਕਬੀਰ, ਰਵਿਦਾਸ, ਫ਼ਰੀਦ, ਨਾਮਦੇਵ, ਭੱਟਾਂ — ਜਿਨ੍ਹਾਂ ਨਾਲ ਇਕ ਪੰਗਤ ਵਿਚ ਬਹਿਣਾ ਇਕ ਦੋਸ਼ ਗਿਣਿਆ ਜਾਂਦਾ ਸੀ, ਦੀ ਬਾਣੀ ਨੂੰ ਅਕਾਲੀ ਬੀੜ ਵਿਚ ਸਜਾ ਕੇ ਗੁਰੂ ਸਾਹਿਬ ਨੇ ਮੱਥਾ ਟੇਕ ਦਿਤਾ, ਤੇ ਅਜ ਵੀ ਜਦੋਂ ਸਿਖ ਮੁਸਲਮਾਨਾਂ ਨੂੰ ਆਪਣੀ ਜ਼ਿੰਦਗੀ ਵਿਚੋਂ ਕੱਢ ਬੈਠੇ ਸਮਝਦੇ ਹਨ, ਉਹ ਕਬੀਰ ਤੇ ਫ਼ਰੀਦ ਦੀ ਬਾਣੀ ਨੂੰ ਰੋਜ਼ਾਨਾ ਮੱਥਾ ਟੇਕਦੇ ਹਨ।

3. ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ ਦੀ ਨੀਂਹ ਰੱਖੀ ਜਾਣੀ ਹੈ — ਸਿੱਖਾਂ ਦੇ ਕ਼ਾਅਬੇ ਦੀ। ਸੁਹਿਰਦ ਹਸਤੀਆਂ ਦੇ ਪਵਿੱਤਰ ਨਾਵਾਂ ਦੀ ਲੰਮੀ ਸੂਚੀ ਪੜ੍ਹੀ ਜਾ ਰਹੀ ਹੈ। ਪਰ ਮਨੁੱਖਤਾ ਦੇ ਆਸ਼ਿਕ ਗੁਰੂ ਆਪਣੇ ਪਿਆਰੇ ਮਿੱਤਰ ਹਜ਼ਰਤ ਮੀਆਂਮੀਰ, ਇਕ ਮੁਸਲਮਾਨ ਫ਼ਕੀਰ, ਦੀ ਚੋਣ ਕਰਦੇ, ਤੇ ਸਿੱਖ ਜੈਕਾਰੇ ਬੁਲਾਂਦੇ ਹਨ।

4. ਸਬਰ ਜਬਰ ਨੂੰ ਬੇਬਸ ਕਰ ਰਿਹਾ ਹੈ। ਸੱਜਣ-ਮੁਖ ਦੀ ਅਡੋਲਤਾ ਵਲ ਤਸ਼ੱਦਦ ਬਿਟਰ ਬਿਟਰ ਤਕ ਰਿਹਾ ਹੈ। ਹਜ਼ਰਤ ਮੀਆਂਮੀਰ ਬੇਤਾਬ ਹੋ ਰਹੇ ਹਨ। ਤਪਦੀ ਰੇਤ ਨਾਲ ਇਨਸਾਨੀ ਸਰੀਰ ਹਿੱਸ ਰਿਹਾ ਹੈ — ਪਲੋ ਪਲ ਉਹ ਮਘਦੀ ਜੋਤ ਨਿੰਮ੍ਹੀ ਹੁੰਦੀ ਜਾ ਰਹੀ ਹੈ, ਪਰ ਨਾ ਦੁਖ ਦੀ ਚੀਸ, ਨਾ ਦੁਰਸੀਸ ਦਾ ਕਲਮਾ — ਸਗੋਂ ਜ਼ਿੰਦਗੀ ਦੀਆਂ ਡੂੰਘਾਈਆਂ 'ਚੋਂ ਇਕ ਸੂਖਮ ਜਿਹੀ ਸਦਾਅ ਆ ਰਹੀ ਹੈ :—

ਜੇ ਸੁਖ ਦੇਹ ਤਾਂ ਤੁਝਹਿ ਅਰਾਧੀ,
ਦੁਖ ਭੀ ਤੁਝਹਿ ਧਿਆਈ ॥
ਜੇ ਭੁਖ ਦੇਹ ਤਾਂ ਇਤਹੀ ਰਾਜਾਂ,
ਦੁਖ ਵਿਚ ਸੁਖ ਮਨਾਈ ॥
ਤਨ ਮਨ ਕਾਟ ਕਾਟ ਸਭ ਅਰਪੀ,
ਵਿਚ ਅਗਨੀ ਆਪ ਜਲਾਈ ॥

ਉਹਦੇ ਕੁਝ ਸਿੱਖ ਅੱਜ ਉਹਦੇ ਤਖ਼ਤ ਤੋਂ ਹੁਕਮ ਭੇਜ ਰਹੇ ਹਨ ਕਿ ਮੀਆਂਮੀਰ ਦੀ ਉੱਮਤ ਭਰੋਸੇ-ਯੋਗ ਨਹੀਂ, ਨਾ ਇਹ ਯੁਗ ਪਿਆਰ ਦਾ ਹੈ, ਇਹ ਹੈ ਲੜਾਈ ਦਾ! ਜਿਹੜਾ ਲੜਨ ਲਈ ਤਿਆਰ ਨਹੀਂ, ਉਹ ਰੋਂਦਿਆ ਜਾਏਗਾ।

ਪਰ ਮੈਂ ਅਤਿ ਅਦਨਾ ਜਿਹਾ ਆਸ਼ਿਕ, ਗੁਰੂ ਅਰਜਨ ਦੀ ਪਿਆਰ-ਖਿੜੀ

ਸ਼ਖ਼ਸੀਅਤ ਦਾ, ਉਹਨਾਂ ਦੀਆਂ ਚੌਹਾਂ ਭੇਤ ਖੋਲ੍ਹਦੀਆਂ ਝਾਤੀਆਂ ਨੂੰ ਅੱਖਾਂ ਵਿਚ ਵਸਾ ਕੇ ਜ਼ਿੰਦਗੀ ਦੀ ਪਾਰ ਪਾਰਲੀ ਸੀਮਾਂ ਉਤੇ ਨੀਝ ਲਾ ਰਿਹਾ ਹਾਂ। ਕੋਈ ਇਲਹਾਮ ਮੇਰੀ ਏਸ ਝਾਤੀ ਨਾਲੋਂ ਵਧੇਰੇ ਸਪਸ਼ਟ ਨਹੀਂ ਹੋ ਸਕਦਾ। ਮੈਂ ਵੇਖ ਰਿਹਾ ਹਾਂ ਜਿਵੇਂ ਕੋਈ ਚੜ੍ਹਦੇ ਸੂਰਜ ਦੇ ਪਹਿਲੇ ਕਿੰਗਰੇ ਨੂੰ ਵੇਖਦਾ ਹੈ — ਕਿ ਮਨੁਖਤਾ ਦਾ ਯੁਗ ਚੜ੍ਹ ਰਿਹਾ ਹੈ। ਇਸ ਯੁਗ ਵਿਚ ਕਦੇ ਮਨੁੱਖ ਮਨੁੱਖ ਨਾਲ ਨਹੀਂ ਲੜੇਗਾ। ਮਨੁੱਖ ਬੁਨਿਆਦੀ ਤੌਰ ਉਤੇ ਮਨੁਖ ਦਾ ਵੈਰੀ ਨਹੀਂ।

ਭਿੰਨ ਭਿੰਨ ਆਰਥਕ ਨਜ਼ਾਮ ਮਨੁਖਾਂ ਨੂੰ ਨਿਖੇੜਦੇ ਜਾਂ ਜੋੜਦੇ ਹਨ। ਆਉਣ ਵਾਲੇ ਯੁਗ ਵਿਚ ਨਿਖੇੜਨ ਵਾਲੇ ਨਜ਼ਾਮਾਂ ਨੂੰ ਖ਼ਤਮ ਕਰਨਾ, ਤੇ ਜੋੜਨ ਵਾਲੇ ਨਜ਼ਾਮਾਂ ਨੂੰ ਅਪਨਾਣਾ, ਇਹ ਸਾਂਝਾ ਸੰਗਰਾਮ ਹੋਵੇਗਾ। ਓੜਕ ਮਨੁਖਤਾ ਇਕ-ਟੱਬਰ ਬਣਨ ਵਾਲੀ ਹੈ — ਕੋਈ ਰੋਕ ਨਹੀਂ ਸਕਦਾ।

ਤੇ ਬੁਧ, ਮਸੀਹ, ਅਰਜਨ ਦੇਵ, ਕਾਲੀ ਦਾਸ, ਵਾਰਸ ਸ਼ਾਹ, ਟੈਗੋਰ, ਸ਼ੇਕਸਪੀਅਰ, ਵਿਕਟਰ ਹਿਊਗੋ, ਗੋਰਕੀ ਹਮੇਸ਼ਾਂ ਜ਼ਿੰਦਗੀ ਦੇ ਰਾਣੇ ਹੀ ਰਹਿਣਗੇ। ਹਰਫ਼ਿ-ਗ਼ਲਤ ਵਾਂਗ ਦੁਨੀਆਂ ਕਾਤਲਾਂ ਦੀ ਬਹਾਦਰੀ ਨੂੰ ਭੁੱਲ ਜਾਏਗੀ।

ਸਭੋ ਕੁਝ ਹੁੰਦਿਆਂ ਜਦੋਂ ਅਕਾਰਣ ਜ਼ਿੰਦਗੀ ਦੇ ਦਿਲ ਵਿਚ ਡੋਬੂ ਪੈਣਗੇ, ਇਹ ਕਿਸੇ ਅਨੋਖੀ ਗਲਵਕੜੀ ਲਈ ਹੱਥਲੇ ਕੰਮ ਛਡ ਛਡ ਬਹੇਗੀ, ਕਿਸੇ ਅਨੋਖੀ ਮੁਲਾਕਾਤ ਲਈ ਬਿਹਬਲ ਹੋਈ ਇਹ ਜੁੜੀਆਂ ਮਹਿਫ਼ਲਾਂ 'ਚੋਂ ਉਠ ਉਠ ਨੱਸੇਗੀ, ਤੇ ਪਿਆਰ-ਸਾਗਰ ਦੇ ਤਟ ਉਤੇ, ਨੀਲੇ ਪਾਣੀਆਂ ਦੇ ਪਾਰ, ਦੂਰ ਸਾਰਿਓਂ ਕਿਸੇ ਸਾਂਵਲੇ ਸਾਜਨ ਦਾ ਆਉਣਾ ਉਡੀਕੇਗੀ — ਓਦੋਂ ਇਹ ਆਪਣੇ ਰਾਣਿਆਂ ਵਲ ਹੀ ਅੱਥਰੂ-ਭਿੱਜੀਆਂ ਅੱਖਾਂ ਚੁੱਕੇਗੀ।

ਪਿਆਰ, ਇਸ਼ਕ, ਤੇ ਸਜਨਤਾ ਜ਼ਿੰਦਗੀ ਦੇ ਪ੍ਰਾਣ ਹਨ, ਤੇ ਜਦੋਂ ਵੀ ਜ਼ਿੰਦਗੀ ਖੇੜੇ ਵਿਚ ਆਵੇਗੀ, ਆਪਣੇ ਰਾਣਿਆਂ ਤੋਂ ਨਿਛਾਵਰ ਹੋਣ ਲਈ ਤਾਂਘੇਗੀ।

( ਜੂਨ 1948

# ਪਰਮ ਮਨੁੱਖ
# ਗੁਰੂ ਗੋਬਿੰਦ ਸਿੰਘ ਜੀ

ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਕਰਤੱਵ ਦੇਸ, ਕੌਮ ਤੇ ਧਰਮ ਦੇ ਸਾਰੇ ਪਹਿਲੂਆਂ ਨਾਲ ਇਸ ਤਰ੍ਹਾਂ ਸਬੰਧਤ ਹੈ, ਕਿ ਉਹਦਾ ਠੀਕ ਅਨੁਮਾਨ ਲਾਉਣਾ ਬੜੀ ਕਠਿਨ ਗੱਲ ਹੈ, ਐਸ ਵੇਲੇ ਤਕ ਦੋ ਹੀ ਚਿੱਤਰ ਗੁਰੂ ਸਾਹਿਬ ਦੇ ਮਿਲਦੇ ਹਨ : ਇਕ, ਪ੍ਰੇਮ ਦੇ ਅੱਧ-ਮੁੰਦੇ ਨੈਣਾਂ ਵਿਚੋਂ ਵੇਖ ਕੇ ਖਿਚਿਆ, ਹੋਇਆ; ਦੂਜਾ, ਪੜਚੋਲ ਦੀਆਂ ਪਾਟੀਆਂ ਅੱਖੀਆਂ ਨਾਲ ਵੇਖ ਨੇ ਕਥਨ ਕੀਤਾ ਹੋਇਆ। ਪਹਿਲੇ ਦਾ ਦ੍ਰਿਸ਼ ਅਪੂਰਨ ਹੈ, ਦੂਜੇ ਵਿਚ ਜਾਨ ਕੋਈ ਨਹੀਂ। ਪਰ ਨਾ ਸ਼ਰਧਾਲੂ ਤੇ ਨਾ ਪੜਚੋਲੀ, ਕੇਵਲ ਕੋਈ ਅਸਚਰਜਤਾ ਭਰਪੂਰ ਪ੍ਰਸੰਨਤਾ ਨਾਲ ਮਨੁੱਖਤਾ ਦਾ ਵਿਕਾਸ ਵੇਖਣ ਵਾਲਾ ਮਨੁੱਖ ਹੀ ਹੀਰਿਆਂ ਦਾ ਜਹੋਰੀ ਬਣ ਸਕਦਾ ਹੈ।

ਗੁਰੂ ਗੋਬਿੰਦ ਸਿੰਘ ਸਾਹਬ ਵਿਚ ਇਕ ਵਿਸ਼ੇਸ਼ਤਾ ਹੈ, ਜਿਹੜੀ ਉਹਨਾਂ ਨੂੰ ਮਨੁੱਖਾਂ ਦਾ ਮਨੁੱਖ ਦਰਸਾਂਦੀ ਹੈ। ਦੁਨੀਆਂ ਦੇ ਮਹਾਤਮਾਵਾਂ ਵਲ ਮੈਂ ਸਤਿਕਾਰ ਨਾਲ ਵੇਖਦਾ ਹਾਂ। ਉਹ ਮੈਨੂੰ ਜੀਵਨ ਦੀ ਸੰਧਿਆਂ ਦੀ ਸ਼ਾਂਤ, ਗੰਭੀਰ ਤੇ ਅੰਤਰ-ਧਿਆਨ ਮੂਰਤ ਦਿੱਸਦੇ ਹਨ, ਉਤਸ਼ਾਹ-ਹੀਣ ਪੂਰਨਤਾ ਦਾ ਅਡੋਲ ਦ੍ਰਿਸ਼ ਤੇ ਰੱਜੇ ਪੁੱਜੇ ਤਿਆਗ ਦਾ ਸਹਿਜ ਸਰੂਪ ਲੱਭਦੇ ਹਨ। ਪਰ ਗੁਰੂ ਗੋਬਿੰਦ ਸਿੰਘ ਜੀ ਦੇ ਜਵਾਨ ਮੁਖ ਉਤੇ ਊਸ਼ਾ ਦੀ ਲਾਲੀ ਹੈ, ਚੜ੍ਹਦੇ ਸੂਰਜ

ਦੀਆਂ ਕਿਰਨਾਂ ਦੀ ਸੁਨਹਿਰੀ ਖੇਡ ਹੈ, ਕਿਸੇ ਪੂਰਨਤਾ ਦੀ ਤਾਂਘ ਉਛਾਲੇ ਲੈਂਦੀ ਹੈ; ਹਾਰ ਜਿਤ ਦੇ ਜਵਾਰਭਾਟੇ ਦੀਆਂ ਲਹਿਰਾਂ ਹਨ; ਹੁਨਰ, ਰਾਗ, ਕਾਵਿ, ਪ੍ਰੇਮ, ਖੇਡ ਤੇ ਜੋਬਨ ਦੀਆਂ ਠਾਠਾਂ ਹਨ। ਏਸ ਜੀਵਨ ਉਮਾਹ ਦੀ ਝਿਲਮਿਲ ਵਿਚੋਂ ਪਰਮ ਮਨੁੱਖ ਦੀ ਜੋਤ ਬਾਂਕੇ, ਮਧੁਰ, ਰਸ-ਮੱਤੇ ਨੈਣਾਂ ਦੇ ਜੋੜੇ ਵਿਚੋਂ ਗ਼ੁਲਾਮੀ ਤੇ ਭਰਮਾਂ ਵਿਚ ਜਕੜੇ ਭਾਰਤ ਉਤੇ ਮੁਸਕਰਾਂਦੀ ਦਿੱਸਦੀ ਹੈ। ਹੱਥਾਂ ਵਿਚਲੇ ਤੀਰ ਮਨੁੱਖ ਦੇ ਕਿਸੇ ਦੁਰਾਡੇ ਨਿਸ਼ਾਨੇ ਵਲ ਨੀਝ ਲੁਆਉਂਦੇ ਹਨ, ਤੇਜ਼ ਤਲਵਾਰ ਦੀ ਲਿਸ਼ਕ ਮੌਤ ਦੇ ਹਨੇਰੇ ਮੂੰਹ ਉਤੇ ਚਾਨਣ ਸੁੱਟ ਕੇ ਡਰ ਭਓ ਸਭ ਦੂਰ ਕਰ ਸਕਦੀ ਹੈ, ਉਤਾਵਲਾ ਬਾਜ਼ ਉਚੇਰੇ ਅਕਾਸ਼ਾਂ ਲਈ ਫੜਫੜਾ ਰਿਹਾ ਹੈ, ਬੀਰ-ਰਸ ਬਾਣੀ ਦੀ ਕਲਾ ਐਉਂ ਚੜ੍ਹਦੀ ਹੈ ਕਿ ਪੈਰ ਭੌਂ ਤੋਂ ਉਖੜ ਜਾਂਦੇ ਹਨ — ਸੁਨੇਹੇ ਵਿਚ ਕੋਈ ਮਸਤਾਨੀ ਮਰਦਾਨਗੀ ਹੈ।

ਇਹ ਕੋਈ ਰੱਬ ਦਾ ਅਕਾਰ ਹੀਣ ਰੂਪ ਨਹੀਂ, ਇਹ ਮਨੁੱਖਤਾ ਦਾ ਲਹੂ-ਨਿਘਾ ਸਰੀਰ ਹੈ। ਇਹਦੇ ਵਿਚ ਬੱਚਿਆਂ ਲਈ ਪਿਆਰ ਹੈ, ਪਤਨੀ ਲਈ ਪ੍ਰੇਮ ਹੈ, ਮਾਤਾ ਲਈ ਸਤਿਕਾਰ ਹੈ, ਸਾਥੀਆਂ ਲਈ ਵਫ਼ਾ ਹੈ, ਮਨੁੱਖਤਾ ਲਈ ਦਰਦ ਹੈ, ਜੀਵਨ ਲਈ ਜੋਸ਼ ਹੈ, ਗ਼ੁਲਾਮੀ ਲਈ ਘਿਰਣਾ ਹੈ, ਜ਼ੁਲਮ ਲਈ ਤਲਵਾਰ ਹੈ, ਹੁਨਰ ਲਈ ਕਦਰ ਹੈ, ਰੂਪ ਲਈ ਰਸ ਹੈ, ਇਨਸਾਫ਼ ਲਈ ਕੁਰਬਾਨੀ ਹੈ।

ਮਹਾਤਮਾਵਾਂ ਦਾ ਰੂਪ ਭਾਵੇਂ ਕੁਝ ਵੀ ਹੁੰਦਾ ਹੋਵੇ, ਪਰ ਇਹ ਰੂਪ ਪੂਰਨ ਮਨੁੱਖ ਦਾ ਹੈ, ਜ਼ਿੰਦਗੀ ਦੀਆਂ ਔਕੜਾਂ ਉਤੇ ਘੋੜੇ ਚਾੜ੍ਹਨ ਵਾਲੇ ਗੁਰੂ ਗੋਬਿੰਦ ਸਿੰਘ ਜੀ ਦੀ ਸੁਹਣੀ ਮਨੁੱਖਤਾ ਦੇ ਨਕਸ਼ ਹਨ। ਪਰ ਅਸੀਂ ਉਹਨਾਂ ਦੀ ਕਦਰ ਨਹੀਂ ਪਾਈ। ਜਿਹੜਾ ਉਨ੍ਹਾਂ ਦਾ ਉਦੇਸ਼ ਸੀ, ਉਹ ਅਸਾਂ ਆਪਣਾ ਨਹੀਂ ਬਣਾਇਆ, ਸਗੋਂ ਜਿਹੜੇ ਖ਼ਤਰਨਾਕ ਭੁਲੇਖੇ ਵਿਚੋਂ ਕੱਢਣ ਲਈ ਗੁਰੂ ਸਾਹਿਬ ਨੇ ਬੜੀ ਕਰੜੀ ਆਗਿਆ ਕੀਤੀ ਸੀ, ਕਿ ਉਨ੍ਹਾਂ ਦੇ ਅੰਗੀਠੇ ਉਤੇ ਕੋਈ ਦੁਆਰ ਨਾ ਬਣਾਇਆ ਜਾਏ, ਉਸ ਭੁਲੇਖੇ ਵਿਚ ਅਸੀਂ ਕੰਨਾਂ ਤਕ ਧਸ ਗਏ ਹਾਂ। ਗੁਰੂ ਸਾਹਿਬ ਦੇ ਖ਼ਿਆਲ ਪੂਜਾ-ਪ੍ਰਸਤਸ਼ ਦੇ ਬਾਰੇ ਬੜੇ ਨਿਰਣਾ-ਭਰਪੂਰ ਹਨ। ਜ਼ਾਤੀ ਪੂਜਾ-ਅਸਥਾਨ ਬਣਾਨ ਸਬੰਧੀ ਉਨ੍ਹਾਂ ਆਖਿਆ ਕਿ ਜੋ ਕੋਈ ਸਾਡੇ ਅੰਗੀਠੇ ਉਤੇ ਯਾਦਗਾਰ ਉਸਾਰੇਗਾ, ਉਹਦਾ ਸਰਬੰਸ ਨਾਸ ਹੋ ਜਾਏਗਾ; ਤੇ ਆਤਮ-ਪ੍ਰਸਤੀ ਦੀ ਬਾਬਤ ਆਖਿਆ ਕਿ ਜੋ ਕੋਈ ਸਾਨੂੰ ਅਕਾਲ-ਪੁਰਖ ਨਾਲ ਭੁਲਣਾ ਦੇਵੇਗਾ, ਉਹ ਨਰਕ-ਕੁੰਡ ਵਿਚ ਜਾਏਗਾ। ਏਡੇ ਜ਼ੋਰਦਾਰ ਸ਼ਬਦਾਂ ਵਿਚ ਘਟ ਹੀ ਕਿਸੇ ਨੇ ਆਪਣੇ ਸੇਵਕਾਂ ਨੂੰ ਤਾੜਨਾ ਕੀਤੀ ਹੋਵੇਗੀ।

ਪਰ ਅਸੀਂ ਉਹਨਾਂ ਦੀ ਇਕ ਸਿਖਿਆ ਨੂੰ ਅੱਖੋਂ ਓਹਲੇ ਕਰ ਦਿਤਾ ਹੈ। ਹਜ਼ੂਰ ਸਾਹਿਬ ਦੇ ਦਰਸ਼ਨ ਇਸ ਗਲ ਦੀ ਗਵਾਹੀ ਦੇਂਦੇ ਹਨ। ਅਜ ਹਜ਼ੂਰ ਸਾਹਿਬ ਵਿਚ ਗੁਰੂ ਸਾਹਿਬ ਨੂੰ ਇਕ ਵੇਲੇ ਭੰਗ ਦਾ ਭੋਗ ਲੁਆਇਆ ਜਾਂਦਾ, ਦੂਜੇ ਵੇਲੇ ਮੇਵੇ ਬਦਾਮਾਂ ਦੇ ਕੜਾਹ ਪ੍ਰਸਾਦ ਦਾ, ਤੇ ਤੀਜੇ ਵੇਲੇ ਪੂਰੀਆ ਕਚੌਰੀਆ ਦਾ। ਨਿਤਾਪ੍ਰਤੀ ਸੌਣ ਵਾਲੇ ਵਸਤਰ ਰਾਤੀਂ ਖੋਲ੍ਹੇ ਜਾਂਦੇ ਤੇ ਦਿਨੇ ਸ਼ਰਧਾਲੂ ਸੰਗਤਾਂ ਦੇ ਰੂਬਰੂ ਤਹਿ ਕੀਤੇ ਜਾਂਦੇ ਹਨ, ਰੋਜ਼ ਸ਼ਸਤਰਾਂ ਨੂੰ ਅਸ਼ਨਾਨ ਕਰਾਇਆ ਜਾਂਦਾ ਹੈ, ਤੇ ਸਵੇਰੇ ਪੁਜਾਰੀ ਸਾਹਿਬ ਗੁਰੂ ਸਾਹਿਬ ਦੇ ਆਰਾਮ-ਕਮਰੇ ਦੇ ਭਿੱਤ ਖੋਲ੍ਹਦੇ ਹਨ, ਦਰਸ਼ਕ ਹਥ ਜੋੜ ਤੇ ਧੌਣਾਂ ਲੰਮੀਆਂ ਕਰ ਕੇ, ਏਸ ਆਸ ਨਾਲ ਅੰਦਰ ਝਾਕਦੇ ਹਨ ਕਿ ਕਿਸੇ ਭਾਗਾਂ ਵਾਲੇ ਨੂੰ ਉਸ ਕਮਰੇ ਵਿਚੋਂ ਗੁਰੂ ਸਾਹਿਬ ਦੇ ਦਰਸ਼ਨ ਹੋ ਜਾਣਗੇ। ਏਸ ਸੱਚਖੰਡ ਵਿਚ ਸਾਰੀ ਦੀ ਸਾਰੀ ਕਾਰਵਾਈ ਠਾਕਰ-ਪੂਜਾ ਨਾਲੋਂ ਵੀ ਵਡੇਰਾ ਅਡੰਬਰ ਹੈ। ਭੰਗ ਦਾ ਭੋਗ ਲਗਦਾ ਹੈ, ਆਰਤੀ ਹੁੰਦੀ ਹੈ। ਸੰਖ ਵੱਜਦੇ ਹਨ, ਸਭ ਕੁਝ ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ੇ ਦੇ ਵਿਰੁਧ।

ਇਹ ਬੜੀ ਸ਼ੋਕ-ਭਰੀ ਅਵਸਥਾ ਹੈ ਕਿ ਜਿਹੜੀਆਂ ਦੋ ਬਲਾਵਾਂ ਕੋਲੋਂ ਆਪਣੇ ਦੇਸ਼-ਭਰਾਵਾਂ ਨੂੰ ਸੁਤੰਤਰ ਕਰਾਣ ਲਈ ਗੁਰੂ ਸਾਹਿਬ ਨੇ ਸਾਰਾ ਸਰਬੰਸ, ਸਾਰੀਆਂ ਖ਼ੁਸ਼ੀਆਂ ਤੇ ਆਪਣਾ ਆਪ ਵਾਰ ਦਿਤਾ ਸੀ, ਉਹਨਾਂ ਬਲਾਵਾਂ ਨਾਲ ਉਨ੍ਹਾਂ ਦਾ ਦੇਸ ਤੇ ਉਨ੍ਹਾਂ ਦੇ 'ਸਿੱਖ', ਡਾਢੇ ਘਿਓ-ਖਿਚੜੀ ਵਿਖਾਈ ਦੇਂਦੇ ਹਨ, ਤੇ ਆਪਣੇ ਹਰ ਕੰਮ ਲਈ ਗੁਰੂ ਸਾਹਿਬ ਦੀ ਓਟ ਲੈਂਦੇ ਹਨ। ਗੁਰੂ ਸਾਹਿਬ ਦਾ ਸਾਰਾ ਜੀਵਨ ਰਸਮੀ ਆਤਮਾ-ਰਹਿਤ ਧਰਮ ਤੇ ਰਾਜਸੀ ਗੁਲਾਮੀ ਦੇ ਵਿਰੁਧ ਇਕ ਜਹਾਦ ਸੀ। ਪਰ ਅੱਜ ਨਾ ਗੁਲਾਮੀ ਸਾਨੂੰ ਚੁੱਭਦੀ ਹੈ, ਨਾ ਰਸਮੀ ਧਰਮ ਸਾਨੂੰ ਨਿਰਾਸ ਕਰਦਾ ਹੈ। ਐਨ ਉਹੀ ਕੁਝ ਧਰਮ ਹੈ ਜਿਦ੍ਹਾ ਖੰਡਣ ਗੁਰੂ ਸਾਹਿਬ ਨੇ ਕੀਤਾ ਸੀ।

ਗੁਰੂ ਸਾਹਿਬ ਦਾ ਮਿਸ਼ਨ, ਜੀਕਰ ਮੈਂ ਵੇਖਦਾ ਹਾਂ, ਕੋਈ ਵੱਖਰਾ ਮਜ਼੍ਹਬ ਚਲਾਣਾ ਨਹੀਂ ਸੀ, ਸਗੋਂ ਖ਼ਾਲਸਾ ਸੇਵਕਾਂ ਦੀ ਇਕ ਮੁੱਕਤੀ-ਫ਼ੌਜ ਜੋੜਨਾ ਸੀ, ਜਿਹੜੀ ਇਨਸਾਫ਼ ਦੀ ਰਾਖੀ ਤੇ ਲੋੜਵੰਦਾਂ ਦੀਆਂ ਔਕੜਾਂ ਦੂਰ ਕਰ ਸਕਦੀ। ਗੁਰੂ ਸਾਹਿਬ ਨੂੰ ਮੁਲਕਗੀਰੀ ਦੀ ਹਵਸ ਨਹੀਂ ਸੀ, ਉਨ੍ਹਾਂ ਦਾ ਨਿਸ਼ਾਨਾ ਇਕ ਖ਼ਾਲਸਾ ਫ਼ੌਜ ਸੀ, ਜਿਹੜੀ ਆਪਣੇ ਹੱਕ ਛੱਡ ਕੇ ਸਿਰਫ਼ ਦੂਜਿਆਂ ਦੇ ਹੱਕਾਂ ਦੀ ਰਖਵਾਲੀ ਕਰ ਸਕੇ। ਨਵਾਂ ਮਜ਼੍ਹਬ ਚਲਾ ਲੈਣਾ ਨਾ ਓਦੋਂ ਕਠਨ ਸੀ ਤੇ ਨਾ ਹੁਣ ਹੀ ਹੈ। ਸਾਧਾਰਣ ਨਾਲੋਂ ਵਧੇਰੀ ਚਤੁਰਾਈ ਦਾ ਮਾਲਕ ਆਦਮੀ ਜਦੋਂ

ਚਾਹੇ ਨਵਾਂ ਮਜ਼ਬ ਤੋਰ ਸਕਦਾ ਹੈ। ਪਰ ਔਖੀ ਗੱਲ ਉਹ ਸੀ ਜਿਹੜੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ। ਮੁਰਦੇ ਦਿਲਾਂ ਵਿਚ ਜ਼ਿੰਦਗੀ ਦੀ ਰੂਹ ਫੂਕ ਦਿਤੀ; ਚਿੜੀਆਂ ਨੂੰ ਬਾਜ਼ਾਂ ਦੇ ਟਾਕਰੇ ਦੀ ਸਮਰਥਾ ਦਿਤੀ; ਜਿਹੜੇ ਡੰਡੋਤਾਂ ਵਿਚ ਮੱਥੇ ਰਗੜਨ ਵਾਲਿਆਂ ਨੂੰ ਧੌਣਾਂ ਚੁੱਕ ਕੇ ਤੁਰਨ ਦਾ ਹੌਸਲਾ ਦਿਤਾ; ਜ਼ਿੰਦਗੀ ਕੋਲੋਂ ਤਰਾਹ ਤਰਾਹ ਕਰਦਿਆਂ ਨੂੰ ਛਾਤੀ ਕੱਢ ਕੇ ਮਰਨ ਦਾ ਜਿਗਰਾ ਦਿਤਾ; ਨਾਈਆਂ, ਛੀਂਬਿਆਂ, ਝੀਉਰਾਂ ਨੂੰ ਰਾਜਿਆਂ ਨਵਾਬਾਂ ਨਾਲ ਬਰਾਬਰ ਕੀਤਾ।

ਸਮੇਂ ਦੀ ਦੂਰਬੀਨ ਵਿਚੋਂ ਵੇਖਿਆਂ, ਇਹ ਤਬਦੀਲੀਆਂ ਸਾਨੂੰ ਅੱਜ ਵੀ ਹੈਰਾਨ ਕਰ ਦੇਂਦੀਆਂ ਹਨ। ਅੱਜ ਵੀ ਅਸੀਂ ਜ਼ਾਤ ਪਾਤ ਦਾ ਭੂਤ ਨਹੀਂ ਉਤਾਰ ਸਕੇ, ਕਾਰ ਕਰਨ ਵਾਲੇ ਭਰਾਵਾਂ ਨੂੰ ਕਮੀਣ ਕਾਂਦੂ ਆਖ ਕੇ ਨਾਲ ਨਹੀਂ ਰਲਾਂਦੇ, ਪਰ ਢਾਈ ਸੌ ਵਰ੍ਹੇ ਪਹਿਲੋਂ ਵਹਿਮਾਂ ਦੀ ਪੂਰੀ ਹਕੂਮਤ ਹੇਠਾਂ ਗੁਰੂ ਸਾਹਿਬ ਨੇ ਬ੍ਰਾਹਮਣ ਤੇ ਚਮਾਰ ਨੂੰ ਇਕ ਬਾਟੇ ਵਿਚੋਂ ਅੰਮ੍ਰਿਤ ਛਕਾ ਦਿਤਾ। ਅੱਜ ਅਯੋਗ ਧੱਕਾ ਕਰਨ ਵਾਲੇ ਇਕੱਲੇ ਸਿਪਾਹੀ ਨਾਲ ਦਸ ਵੀਹ ਆਦਮੀ ਮੱਥਾ ਲਾਣੋ ਘਬਰਾਂਦੇ ਹਨ, ਪਰ ਇਕੱਲੇ ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਵਰਗੇ ਸ਼ਹਿਨਸ਼ਾਹ ਦੇ ਮੱਥੇ ਪੀੜ ਪਾ ਦਿੱਤੀ। ਅੱਜ ਅਸੀਂ ਮਾਮੂਲੀ ਜਿਹੇ ਹਾਕਮ ਦੀ ਪੜਚਲ ਕਰਨੋ ਕਤਰਾਂਦੇ ਹਾਂ, ਗੁਰੂ ਸਾਹਿਬ ਨੇ ਆਲਮਗੀਰ ਹੁਕਮਰਾਨ ਦੇ ਔਗੁਣ, ਨਿਡਰ ਵਿਸਥਾਰ ਨਾਲ ਆਪਣੇ 'ਜ਼ਫ਼ਰਨਾਮੇ' ਵਿਚ ਲਿਖ ਕੇ, ਉਹਨੂੰ ਘੱਲੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਇਕ ਸੂਬੇ ਦੇ ਅਛੂਤਾਂ ਦਾ ਪੰਥ ਜੋੜ ਕੇ ਹੇਠਲੀ ਉਪਰ ਕਰ ਦਿਤੀ, ਬਾਦਸ਼ਾਹਤ ਢਾਹ ਮਾਰੀ, ਜਿਨ੍ਹਾਂ ਨਾਲ ਕੋਈ ਛੁੰਹਦਾ ਨਹੀਂ ਸੀ, ਉਹਨਾਂ ਨੂੰ ਰਾਜ-ਗੱਦੀ ਉਤੇ ਬਿਠਾ ਦਿਤਾ। ਇਹ ਅਸਲੀ ਕਰਾਮਾਤ ਹੈ।

ਭਗਤੀ-ਭਜਨ ਦੀ ਜਾਚ ਅਗੇ ਹੀ ਹਿੰਦੁਸਤਾਨ ਨੂੰ ਆਉਂਦੀ ਸੀ, ਬੜੇ ਵੇਦ ਗ੍ਰੰਥ ਵੀ ਮੌਜੂਦ ਸਨ, ਸਿਰਫ਼ ਜੀਉਣ ਦੀ ਜਾਚ ਭੁੱਲ ਗਈ ਸੀ, ਉਹ ਗੁਰੂ ਸਾਹਿਬ ਨੇ ਆਪਣਾ ਲਹੂ ਪਾ ਕੇ ਸਿਖਾਈ। ਇਹ ਕੰਮ ਕੋਈ ਸਰਬ-ਸਾਂਝੇ ਦਿਲ ਨਾਲ ਇਕ ਸੁਰ ਹੋਈ ਆਤਮਾ ਹੀ ਕਰ ਸਕਦੀ ਹੈ। ਏਸ ਇਕਸੁਰਤਾ ਦੇ ਚਿੰਨ੍ਹ ਸ਼ੁਰੂ ਤੋਂ ਹੀ ਗੁਰੂ ਸਾਹਿਬ ਵਿਚ ਵੇਖੇ ਜਾਂਦੇ ਸਨ।

ਗੁਰੂ ਸਾਹਿਬ ਦਾ ਜਨਮ ਪਟਨੇ ਵਿਚ ਹੋਇਆ, ਜਦੋਂ ਉਨ੍ਹਾਂ ਦੇ ਪਿਤਾ ਗੁਰੂ ਤੇਗ ਬਹਾਦਰ ਜੀ ਆਸਾਮ ਵਲ ਨੂੰ ਗਏ ਹੋਏ ਸਨ। ਗੁਰੂ ਤੇਗ਼ ਬਹਾਦਰ ਜੀ ਤਾਂ ਅਸਾਮੋਂ ਹੋ ਕੇ ਪੰਜਾਬ ਚਲੇ ਗਏ, ਪਰ ਗੁਰੂ ਜੀ ਦਾ ਅੱਧਾ

ਬਚਪਨ ਏਥੋਂ ਹੀ ਬੀਤਿਆ। ਧਰਮਾਤਮਾ ਪੁਰਸ਼ਾਂ ਸੰਬੰਧੀ ਪ੍ਰਸਿਧ ਹੈ ਕਿ ਉਹ ਬਚਪਨ ਵਿਚ ਹੀ ਗੰਭੀਰ ਤੇ ਅਤੀਤ ਵਿਖਾਈ ਦੇਂਦੇ ਹਨ, ਖੇਡ ਵਿਚ ਮਨ ਨਹੀਂ ਲਾਉਂਦੇ ਤੇ ਇਕੱਲਿਆਂ ਲਿਵ ਲਾਈ ਰੱਖਦੇ ਹਨ। ਪਰ ਗੁਰੂ ਗੋਬਿੰਦ ਸਿੰਘ ਜੀ ਦਾ ਬਚਪਨ ਤਾਂ ਇਕ ਖੇੜਾ ਸੀ, ਇਕ ਲਹਿਰ ਸੀ, ਕੰਢਿਆਂ ਤਾਈਂ ਵਹਿੰਦੀ ਨਦੀ ਦਾ ਉਛਾਲ ਸੀ।

ਸਾਥੀਆਂ ਦੀਆਂ ਢਾਣੀਆਂ ਬਣਾਨੀਆਂ, ਅਗਵਾਈ ਕਰਨੀ, ਰਲ ਮਿਲ ਕੇ ਧਾਵੇ ਬੋਲਣੇ, ਜਮਨਾ ਕੰਢੇ ਬੈਠੇ ਬ੍ਰਾਹਮਣਾਂ ਦੇ ਲੋਟੇ ਗੜਵੀਆਂ ਡੋਲ੍ਹ ਆਉਣੇ, ਰਾਣੀਆਂ ਸੇਠਾਣੀਆਂ ਦੀਆਂ ਗੋਦੀਆਂ ਵਿਚ ਖੇਡ ਆਉਣਾ, ਲੰਘਦੇ ਜਾਂਦੇ ਰਾਜ-ਅਧਿਕਾਰੀਆਂ ਦੇ ਸਨਮੁਖ ਮਰਦਾਂ ਵਾਂਗ ਖਲੋ ਕੇ ਝਾਕਣਾ, ਸਾਥੀਆਂ ਦਾ ਮੋਹਿਤ ਹੋਣਾ। ਅਥੱਕ, ਬੇ-ਪ੍ਰਵਾਹ ਤੇ ਪ੍ਰਸੰਨ ਖੇਡਣ ਵਾਲੇ ਬੱਚੇ ਆਮ ਕਰਕੇ ਉਸ ਫੁੱਲ ਦੀ ਨਿਆਈਂ ਹੁੰਦੇ ਹਨ, ਜਿਦ੍ਹੇ ਵਿਚ ਰਸ ਭਰੇ ਫਲ ਦਾ ਇਕਰਾਰ ਹੁੰਦਾ ਹੈ।

ਗੁਰੂ ਸਾਹਿਬ ਨੇ ਇਹ ਇਕਰਾਰ ਲੋਕਾਂ ਦੀ ਉੱਚੀ ਉਮੈਦ ਨਾਲੋਂ ਵੀ ਚੰਗੇਰਾ ਪੂਰਾ ਕੀਤਾ। ਬੀਰ ਜੋਧਾ, ਨੀਤੀ-ਨਿਪੁੰਨ, ਹੁਨਰਮੰਦ, ਕਵੀ, ਰਾਗੀ, ਪ੍ਰੇਮ-ਪੁੰਜ, ਭਗਤ ਤੇ ਰਸਿਕ ਭਾਵਨਾ ਵਾਲਾ ਪਾਤਸ਼ਾਹ ਗੁਰੂ ਬਣਿਆ। ਚਾਲ੍ਹੀ ਵਰ੍ਹਿਆਂ ਦੀ ਸੰਖੇਪ ਆਯੂ ਵਿਚ ਕਈ ਉਮਰਾਂ ਦਾ ਕੰਮ ਕਰ ਮੁਕਾਇਆ।

ਧਰਮ-ਗੁੰਝਲ ਦੇ ਪਲਚੇ ਖੋਲ੍ਹੇ। ਭਰਮ-ਗੰਢਾਂ ਇਕ ਵੱਢੋਂ ਕਤਰ ਕੇ ਪਰ੍ਹਾਂ ਸੁੱਟੀਆਂ। ਨਾ ਰਸਮ ਛੱਡੀ, ਨਾ ਜ਼ਾਤ ਰਹਿਣ ਦਿਤੀ; ਨਾ ਦੇਵੀਆਂ, ਦੇਵਤਿਆਂ, ਅਵਤਾਰਾਂ ਦੀ ਹਕੂਮਤ ਰੱਖੀ। ਐਡਾ ਵੱਡਾ ਭਾਰ ਜਦੋਂ ਮਨੁੱਖ ਦੀ ਬੁੱਧੀ ਤੋਂ ਲਹਿ ਗਿਆ, ਤਾਂ ਜ਼ਰੂਰੀ ਸੀ ਕਿ ਤੇਜ ਦਾ ਪ੍ਰਕਾਸ਼ ਹੁੰਦਾ, ਦਲੇਰੀ ਜਾਗਦੀ, ਬਹਾਦਰੀ ਤੜਪ ਉਠਦੀ। ਗੁਰੂ ਸਾਹਿਬ ਨੇ ਇਸ ਬੀਰਤਾ ਨੂੰ ਜਥੇਬੰਦ ਕੀਤਾ,ਤੇ ਸੁਤੰਤਰਤਾ ਦੇ ਉੱਡਦੇ ਘੋੜੇ ਨੂੰ ਪ੍ਰੇਮ ਤੇ ਇਨਸਾਫ਼ ਦੀਆਂ ਲਗਾਮਾਂ ਪਾ ਦਿਤੀਆਂ।

ਧਰਮ-ਦੁਆਰੇ ਵਿਚ ਆਮ ਕਰਕੇ ਸਚਾਈ ਪ੍ਰਧਾਨ ਹੁੰਦੀ ਹੈ, ਪਰ ਰਣ-ਅਖਾੜਿਆਂ ਵਿਚ ਸਚਾਈ ਬਹੁਤ ਵਾਰੀ ਪਿਛਲੀਆ ਕਤਾਰਾਂ ਵਿਚ ਖੜੀ ਕੀਤੀ ਜਾਂਦੀ ਹੈ। ਇਹ ਵਡਿੱਤਣ ਗੁਰੂ ਸਾਹਿਬ ਦੇ ਹੀ ਹਿੱਸੇ ਆਈ ਕਿ ਉਨ੍ਹਾਂ ਨੇ ਔਖੇ ਔਖੇ ਜੰਗ ਲੜੇ ਹਨ, ਉਨ੍ਹਾਂ ਨੂੰ ਕਈ ਭਾਜੜਾਂ ਵੀ ਪਈਆਂ ਹਨ, ਨਿਰਾਸਤਾ ਵੀ ਹੋਈ ਹੈ, ਪਰ ਕਿਤੇ ਇਹ ਨਹੀਂ ਆਖਿਆ ਗਿਆ ਕਿ ਉਨ੍ਹਾਂ ਦੁਸ਼ਮਣ ਨੂੰ ਧੋਖਾ ਦਿਤਾ ਹੋਵੇ, ਕੋਈ ਫ਼ਰੇਬ ਰਵਾ ਰਖਿਆ ਹੋਵੇ, ਕਿਸੇ ਚਲਾਕੀ ਨਾਲ ਫ਼ਾਇਦਾ ਉਠਾਇਆ ਹੋਵੇ। ਗੁਰੂ ਸਾਹਿਬ ਨੇ ਰਣ-ਭੂਮੀਓਂ ਬਾਹਰ ਕਿਸੇ ਉਤੇ ਵਾਰ ਨਹੀਂ

ਕੀਤਾ, ਕਦੇ ਸਚਾਈ ਦਾ ਤਿਆਗ ਨਹੀਂ ਕੀਤਾ, ਦੁਸ਼ਮਣ ਨਾਲ ਕਠੋਰਤਾ ਨਹੀਂ ਕੀਤੀ, ਸਗੋਂ ਉਨ੍ਹਾਂ ਦਾ ਸੇਵਕ ਕਨ੍ਹਈਆ ਸੱਜਣ ਤੇ ਦੁਸ਼ਮਣ ਦੋਹਾਂ ਨੂੰ ਬੇ-ਵਿਤਕਰਾ ਪਾਣੀ ਪਿਲਾਂਦਾ ਰਿਹਾ ਹੈ। ਤੇ ਜਦ ਸਿੱਖਾਂ ਨੇ ਏਸ ਵਤੀਰੇ ਦਾ ਗੁਰੂ ਸਾਹਿਬ ਅਗੇ ਗਿਲਾ ਕੀਤਾ, ਤੇ ਉਨ੍ਹਾਂ ਆਪਣੇ ਕੋਲੋਂ ਕਨ੍ਹਈਆ ਜੀ ਨੂੰ ਮਲ੍ਹਮ ਦੀ ਡੱਬੀ ਦੇ ਕੇ ਆਖਿਆ ਕਿ ਅੱਗੋਂ ਜੇ ਲੋੜ ਪਵੇ ਤਾਂ ਦੁਸ਼ਮਣਾਂ ਦੇ ਫੱਟਾਂ ਉਤੇ ਮਲ੍ਹਮ ਵੀ ਲਾ ਦਿਆ ਕਰੇ। ਉਨ੍ਹਾਂ ਦੁਸ਼ਮਣ ਦੀਆਂ ਇਸਤ੍ਰੀਆਂ ਦਾ ਸਤਿਕਾਰ ਕੀਤਾ। ਇਹਨਾਂ ਸਿਫ਼ਤਾਂ ਕਰਕੇ ਹੀ ਉਨ੍ਹਾਂ ਆਪਣੇ ਲਸ਼ਕਰ ਨੂੰ 'ਖ਼ਾਲਸਾ' ਦਾ ਨਾਮ ਦਿੱਤਾ। ਜਿਸ ਤਰ੍ਹਾਂ ਭਗਵਾ ਪਹਿਨ ਕੇ ਸਾਧੂ ਲਾਲਚ ਕਰਦਾ ਸ਼ੋਭਦਾ ਨਹੀਂ, ਉਸੇ ਤਰ੍ਹਾਂ 'ਖ਼ਾਲਸਾ' ਅਖਵਾ ਕੇ, ਸਿੱਖ ਜ਼ੋਰ, ਧੱਕਾ ਜਾਂ ਨਿੰਦਿਆ ਕਰਦਾ ਫੱਬਦਾ ਨਹੀਂ। ਅਜ ਸਾਡਾ ਨਾਂ 'ਖ਼ਾਲਸਾ' ਹੈ, ਪਰ ਓਦੋਂ ਸਾਡੀ ਸਿਫ਼ਤ 'ਖ਼ਾਲਸਾ' ਸੀ।

ਏਸ ਜਥੇਬੰਦੀ ਦੀ ਨੀਂਹ ਉਨ੍ਹਾਂ ਸਮਾਨਤਾ ਉਤੇ ਰੱਖੀ। ਇਸਤ੍ਰੀਆਂ ਨੂੰ ਸਮਾਨ ਹੱਕ ਦਿੱਤੇ, ਤੇ ਉਹਨਾਂ ਨੂੰ ਭਾਈਚਾਰਕ ਜੀਵਨ ਦਾ ਅੰਗ ਬਣਾ ਕੇ ਕੌਮੀ ਜੀਵਨ ਨੂੰ ਅਮੀਰ ਬਣਾਇਆ।

ਮੈਂ ਗੁਰੂ ਸਾਹਿਬ ਦੇ ਜਾਦੂ-ਅਸਰ ਉਤੇ ਅਸ਼ ਅਸ਼ ਕਰਦਾ ਹਾਂ, ਜਦੋਂ ਸੋਚਦਾ ਹਾਂ ਕਿ ਉਨ੍ਹਾਂ ਨੇ ਇਕਦਮ ਵਲਗਣਾਂ ਵਿਚੋਂ ਕੱਢ ਕੇ ਤੇ ਮੁਖ ਨੰਗਾ ਕਰ ਕੇ ਦਾਸੀ ਨੂੰ ਸਰਦਾਰਨੀ ਬਣਾ ਦਿਤਾ। ਗੁਰੂ ਸਾਹਿਬ ਦੇ ਜੰਗ ਵਿਚ, ਹੋਰ ਹਰ ਤਰ੍ਹਾਂ ਦੇ ਬਹਾਦਰ ਕੰਮਾਂ ਦੇ ਛੁੱਟ ਇਸਤ੍ਰੀਆਂ ਤਲਵਾਰ ਫੜ ਕੇ ਮਰਦੀਆਂ ਤੇ ਮਾਰਦੀਆਂ ਵੇਖੀਆਂ ਗਈਆਂ ਹਨ। ਮਾਈ ਭਾਗੋ ਦਾ ਨਾਂ ਉੱਘਾ ਹੈ। ਬੀਬੀ ਦੀਪ ਕੌਰ ਨੇ, ਕਿਹਾ ਜਾਂਦਾ ਹੈ, ਚਾਰ ਦੁਸ਼ਮਣਾਂ ਨੂੰ ਘਾਇਲ ਕਰ ਦਿਤਾ ਸੀ। ਇਹ ਬੀਬੀ ਜੱਥੇ ਨਾਲੋਂ ਅਗਾਂਹ-ਪਿਛਾਂਹ ਹੋ ਗਈ। ਚੌਂਹ ਦੁਸ਼ਮਣਾਂ ਨੇ ਘੇਰ ਲਿਆ। ਘੇਰਨ ਵਾਲੇ ਕਾਮਨਾ ਅਧੀਨ ਹੋ ਗਏ। ਬੀਬੀ ਨੇ ਮੌਕਾ ਦੇਖ ਕੇ ਤਲਵਾਰ ਧੂ ਲਈ, ਚਾਰ ਭੁੰਜੇ ਸੁੱਟ ਪਾਏ।

ਇਸਤ੍ਰੀਆਂ ਸੰਬੰਧੀ ਉਸ ਵੇਲੇ ਦੇ ਪ੍ਰਚਲਤ ਖ਼ਿਆਲ ਦਾ ਅਨੁਮਾਨ ਏਥੋਂ ਲੱਗ ਸਕਦਾ ਹੈ, ਕਿ ਬੀਬੀ ਦੀ ਬੀਰਤਾ ਦੀ ਸਲਾਹਤਾ ਕਰਨ ਦੀ ਥਾਂ ਮਰਦਾਂ ਨੇ ਗੁਰੂ ਸਾਹਿਬ ਅਗੇ ਸਗੋਂ ਸ਼ਿਕਾਇਤ ਕੀਤੀ ਕਿ ਦੀਪ ਕੌਰ ਗ਼ੈਰ-ਮਜ਼੍ਹਬ ਮਨੁੱਖ ਦੇ ਸਰੀਰ ਨਾਲ ਛੁਹਣ ਕਰਕੇ ਅਪਵਿੱਤਰ ਹੋ ਗਈ ਹੈ। ਕਦਰਦਾਨ ਗੁਰੂ ਨੇ ਬੀਬੀ ਨੂੰ ਥਾਪੜੀ ਦਿਤੀ, ਤੇ ਬੜੀ ਪ੍ਰਸੰਸਾ ਕੀਤੀ, ਤੇ ਮਰਦਾਂ ਦੀ ਤੰਗ-ਦਿਲੀ

ਉਤੇ ਚਾਨਣ ਪਾਇਆ ।

ਇਹ ਕੇਡੀ ਵੱਡੀ ਗੱਲ ਹੈ, ਇਸ ਦਾ ਅੰਦਾਜ਼ਾ ਏਥੋਂ ਲੱਗ ਸਕਦਾ ਹੈ ਕਿ ਸੈਂਕੜੇ ਵਰ੍ਹਿਆਂ ਮਗਰੋਂ ਵੀ ਅੱਜ ਅਸੀਂ ਆਪਣੀਆਂ ਸਾਥਣਾਂ ਵਿਚ ਕੋਈ ਜੀਵਨ-ਚੰਗਿਆੜੀ ਨਹੀਂ ਭਖਾ ਸਕੇ , ਜਿਥੇ ਗੁਰੂ ਸਾਹਿਬ ਨੇ ਸੁਅਲੇ ਕੱਢਵਾ ਦਿਤੇ ਸਨ ।

ਸਮਾਜਕ ਜੀਵਨ ਦੀ ਪੂਰਨਤਾ ਦਾ ਨਾਂ ਧਾਰਮਿਕ ਜੀਵਨ ਹੈ । ਉਸ ਵੇਲੇ ਦੇ ਵਿਚਾਰਵਾਨਾਂ ਨੇ ਧਰਮ ਨੂੰ ਜੀਵਨ ਨਾਲੋਂ ਵੱਖ ਕਰ ਦਿੱਤਾ ਸੀ । ਪਰ ਵੱਡੇ ਤੋਂ ਵੱਡਾ ਟਾਹਣ ਵੀ ਬ੍ਰਿਛ ਨਾਲੋਂ ਅੱਡ ਹੋ ਕੇ ਹਰਾ ਨਹੀਂ ਰਹਿ ਸਕਦਾ । ਗੁਰੂ ਸਾਹਿਬ ਨੇ ਧਰਮ-ਟਾਹਣ ਨੂੰ ਮੁੜ ਜੀਵਨ-ਬ੍ਰਿਛ ਨਾਲ ਪਿਉਂਦ ਕਰ ਕੇ ਹਰਾ ਭਰਾ ਕਰ ਦਿੱਤਾ । ਸੁੱਕੇ ਪੱਤਰ, ਟਾਹਣੀਆਂ ਨਾਲੋਂ ਝੰਬ ਸੁੱਟੇ । ਇਕ ਸੁੱਕੀ ਟਾਹਣੀ ਮਸੰਦ ਸਨ । ਗੁਰੂ ਸਾਹਿਬ ਨੇ ਇਹ ਭੰਨ ਕੇ ਉਸ ਖੂਹ ਪਾਈ ਜਿਦ੍ਹੀ ਉਹ ਹੱਕਦਾਰ ਸੀ ।

ਇਹਨਾਂ ਮਸੰਦਾਂ ਦਾ ਸੁਭਾ ਓਦੋਂ ਵੀ ਇਹੀ ਸੀ ਜੋ ਅੱਜ ਹੈ । ਕੋਈ ਮਰੇ ਭਾਵੇਂ ਜੀਵੇ, ਇਨ੍ਹਾਂ ਦੇ ਪਤਾਸੇ ਜ਼ਰੂਰੀ ਹਨ । ਆਪਣਾ ਤਨ ਢੱਕਣ ਨੂੰ ਕੁਝ ਲੱਭੇ ਭਾਵੇਂ ਨਾ ਲੱਭੇ, ਮਸੰਦਾਂ ਦੇ ਚਾਦਰੇ ਦਸਤਾਰੇ ਲਈ ਘਰ ਕੁੱਲਾ ਗਹਿਣੇ ਪਾਣਾ ਪੈਂਦਾ ਸੀ । ਜਨਤਾ ਦੁਖੀ ਸੀ ਪਰ ਮਸੰਦ-ਸੁਆਣੀਆਂ ਦੀ ਬਾਹੀਂ ਚੂੜੇ ਛਣਕਦੇ ਸਨ । ਗੁਰੂ ਸਾਹਿਬ ਨੇ ਉਹ ਨਿਕੰਮੀਆਂ ਬਾਹਾਂ ਨੰਗੀਆਂ ਕਰ ਦਿੱਤੀਆਂ ।

ਇਕ ਹੋਰ ਵੱਡਾ ਵਹਿਮ, ਸ਼ੁਭ ਜੀਵਨ ਨਾਲੋਂ ਅਡਰੇ ਕਿਸੇ ਜਪ ਤਪ ਦਾ ਸੀ । ਏਸ ਵਹਿਮ ਨੇ ਅੱਧੀ ਜ਼ਿੰਦਗੀ ਨਿਕੰਮੀ ਬਣਾ ਰੱਖੀ ਸੀ । ਇਸ ਵਹਿਮ ਦੀਆਂ ਜੜ੍ਹਾਂ ਹਾਲੇ ਤਕ ਵੀ ਬੜੀਆਂ ਪੱਕੀਆਂ ਹਨ । ਦੁਨੀਆਂ ਦੀ ਕਿੰਨੀ ਤਾਕਤ ਨਿਸਫਲ ਜਾ ਰਹੀ ਹੈ । ਗੁਰੂ ਸਾਹਿਬ ਨੇ ਏਸ ਵਹਿਮ ਨੂੰ ਚੰਗਾ ਤਕੜਾ ਝੂਣਾ ਦਿਤਾ । ਉਨ੍ਹਾਂ ਸਮਝਾਇਆ ਕਿ ਜੇ ਜਾਪ ਕੀਤਿਆਂ ਅਜਾਪ ਦੇਵ ਮਿਲ ਜਾਂਦਾ ਹੁੰਦਾ ਤਾਂ ਪੂਦਨਾ — ਇਕ ਜਨੌਰ — ਕਿਉਂ ਸਦੀਵ 'ਤੂੰਹੀਂ', ਤੂੰਹੀਂ ਉਚਰਦਾ ਰਹਿੰਦਾ ?

ਤਾਪ ਕੇ ਸਹੇ ਤੇ ਜੋ ਪਾਈਐ ਅਤਾਪ ਨਾਥ ਤਾਪਨ ਅਨੇਕ
ਤਾਪ ਘਾਇਲ ਸਹਿਤ ਹੈ । ਜਾਪ ਕੇ ਕੀਏ ਤੇ ਜੋ ਪੈ ਪਾਯਤ
ਅਜਾਪ ਦੇਵ ਪੂਦਨਾ ਸਦੀਵ ਤੂਹੀ ਤੂਹੀ ਉਚਰਤ ਹੈ ।

ਤੇ ਗੁਰੂ ਸਾਹਿਬ ਨੇ ਸ਼ੁਭ ਕਰਮਾਂ ਦਾ ਗੀਤ ਗਾਂਵਿਆਂ :—

ਦੇਹ ਸ਼ਿਵਾ ! ਬਰ ਮੋਹਿ ਇਹੈ,
ਸ਼ੁਭ ਕਰਮਨ ਤੇ ਕਬਹੂੰ ਨਾ ਟਰੋਂ ।

ਗੁਰੂ ਸਾਹਿਬ ਅਕਾਲ-ਪੁਰਖ ਤੋਂ ਸ਼ੁਭ ਕਰਮਾਂ ਦਾ ਵਰ ਹੀ ਮੰਗਦੇ ਹਨ ।

ਗੁਰੂ ਸਾਹਿਬ ਸਦਾ ਸ਼ੁਭ ਕਰਮਾਂ ਵਿਚ ਲੱਗੇ ਰਹਿਣ ਦੀ ਪ੍ਰਾਰਥਨਾ ਕਰਦੇ ਤੇ ਸ਼ੁਭ ਕਰਮਾਂ ਨੂੰ ਅਕਾਲ-ਪੁਰਖ ਦੀ ਭੇਟਾ ਲਈ ਸਭ ਤੋਂ ਉਚਾ ਚੜ੍ਹਾਵਾ ਕਰਾਰ ਦੇਂਦੇ ਸਨ । ਇਕ ਵਾਰੀ ਉਨ੍ਹਾਂ ਨੂੰ ਪਿਆਸ ਲੱਗੀ, ਕੋਲ ਕੋਈ ਸਿੱਖ ਹਾਜ਼ਰ ਨਹੀਂ ਸੀ । ਇਕ ਦਰਸ਼ਨ ਕਰਨ ਆਏ ਖੱਤਰੀ ਗਭਰੂ ਨੇ ਉਨ੍ਹਾਂ ਨੂੰ ਜਲ ਦਾ ਕਟੋਰਾ ਭਰ ਕੇ ਫੜਾਇਆ । ਏਸ ਸੱਜਣ ਦੇ ਹੱਥਾਂ ਵਲ ਵੇਖ ਕੇ ਗੁਰੂ ਸਾਹਿਬ ਨੇ ਪੁਛਿਆ, "ਤੇਰੇ ਹੱਥ ਬੜੇ ਕੂਲੇ ਹਨ, ਕੀ ਤੂੰ ਇਹਨਾਂ ਨੂੰ ਕਿਸੇ ਸੇਵਾ ਵਿਚ ਕਦੇ ਨਹੀਂ ਵਰਤਿਆ ?"

"ਨਹੀਂ ਹਜ਼ੂਰ," ਉਸ ਉਤਰ ਦਿੱਤਾ, "ਇਹ ਪਹਿਲੀ ਹੀ ਵਾਰ ਹੈ ਕਿ ਮੈਂ ਕਿਸੇ ਹੋਰ ਦੀ ਸੇਵਾ ਲਈ ਇਹਨਾਂ ਨੂੰ ਵਰਤਿਆ ਹੈ ।"

"ਤੱਦ", ਗੁਰੂ ਸਾਹਿਬ ਕਟੋਰਾ ਥੱਲੇ ਰਖ ਕੇ ਬੋਲੇ, "ਤੇਰੇ ਹੱਥੋਂ ਪਾਣੀ ਪੀਣਾ ਯੋਗ ਨਹੀਂ । ਇਹ ਹੱਥ ਅਪਵਿੱਤਰ ਹਨ । ਉਹ ਤਨ ਮੁਰਦਾ ਤੇ ਅਛੂਤ ਹੈ ਜਿਹੜਾ ਰੱਬ ਦੇ ਬੰਦਿਆਂ ਦੀ ਸੇਵਾ ਵਿਚ ਨਹੀਂ ਲੱਗਾ । ਮੈਨੂੰ ਸਿੱਖ ਪਿਆਰਾ ਨਹੀਂ, ਉਹਦੀ ਰਹਿਤ ਪਿਆਰੀ ਹੈ ।"

ਰਹਿਤ ਤੋਂ ਭਾਵ ਜੀਵਨ ਹੈ, ਨਿਰੀ ਕਕਾਰਾਂ ਦੀ ਰਹਿਤ ਨਹੀਂ । ਗੁਰੂ ਸਾਹਿਬ ਚਿੰਨ੍ਹਾਂ ਨਾਲ ਸੰਤੁਸ਼ਟ ਨਹੀਂ ਸਨ ਹੁੰਦੇ, ਉਹ ਜੀਵਨ ਮੰਗਦੇ ਸਨ, ਸੇਵਾ ਮੰਗਦੇ ਸਨ, ਸਚਾਈ ਮੰਗਦੇ ਸਨ ।

ਗੁਰੂ ਸਾਹਿਬ ਨੇ ਸੱਭੇ ਭੈੜੀਆਂ ਰਸਮਾਂ ਤੋੜ ਦਿਤੀਆਂ । ਸੁਹਣੀਆਂ ਰੀਤਾਂ ਚਲਾਈਆਂ, ਸਾਦੇ ਵਿਆਹ ਦੀ ਰਸਮ ਤੋਰੀ, ਹੋਲੀ ਤਿਉਹਾਰ ਦੇ ਖਰੂਦੀ ਤੇ ਵਿਗੜੇ ਮਜ਼ਾਕ ਦੀ ਥਾਂ ਸਵੱਛ ਖ਼ੁਸ਼ੀ ਆਂਦਾ ਹੋਲਾ-ਮਹੱਲਾ ਰਚਿਆ, ਅਖ਼ਲਾਕੀ ਪਵਿਤਰਤਾ ਦਾ ਆਦਰਸ਼ ਭਾਈਚਾਰੇ ਦੇ ਸਾਹਮਣੇ ਰੱਖਿਆ, ਪੰਚਾਇਤ ਨੂੰ ਪ੍ਰਧਾਨ ਬਣਾ ਕੇ ਸਮਾਨਤਾ ਦਾ ਮੁੱਢ ਬੰਨ੍ਹਿਆ ।

ਗੁਰੂ ਸਾਹਿਬ ਦੇ ਸਮਾਜ-ਸੁਧਾਰਕ ਜਤਨ ਕੇਵਲ ਰਾਜਸੀ ਤੇ ਧਾਰਮਿਕ ਹੀ ਨਹੀਂ ਸਨ । ਗੁਰੂ ਸਾਹਿਬ ਨੇ ਜ਼ਿੰਦਗੀ ਦੇ ਹਰ ਪਹਿਲੂ ਉਤੇ ਨਜ਼ਰ ਮਾਰੀ ਤੇ ਜਿਥੇ ਵੀ ਉਨ੍ਹਾਂ ਦੀ ਨਜ਼ਰ ਪਈ, ਓਥੇ ਹੀ ਸੁਧਾਰ ਹੋ ਗਿਆ । ਉਨ੍ਹਾਂ ਨੇ ਪੂਰਨ ਦਿਮਾਗੀ

ਸੁਤੰਤਰਤਾ ਦਾ ਪ੍ਰਚਾਰ ਕੀਤਾ। ਅੱਖਾਂ ਮੀਟ ਕੇ ਕਿਸੇ ਅਣਡਿੱਠ ਸਰੂਪ ਨਾਲ ਜ਼ੋਰੀ ਲਿਵ ਲਾਣ ਦੀ ਥਾਂ ਅੱਖਾਂ ਖੋਲ੍ਹ ਕੇ ਰੱਬੀ ਰਚਨਾ ਦੇ ਰੂਪ ਵਿਚੋਂ ਕਿਸੇ ਜੋਤੀ ਸਰੂਪ ਨੂੰ ਲੱਭਣ ਦਾ ਵਲ ਦਸਿਆ। ਸ਼ੋਕ ਇਹ ਹੈ ਕਿ ਸਾਡੇ ਵਿਚ ਉਨ੍ਹਾਂ ਦੇ ਉਪਦੇਸ਼ ਸੁਣ ਸਕਣ ਦਾ ਹੀਆ ਵੀ ਨਹੀਂ ਰਿਹਾ। ਉਨ੍ਹਾਂ ਦੀ ਜੀਵਨ-ਉਭਾਰੂ ਬਾਣੀ ਨੂੰ ਪੜ੍ਹਿਆਂ ਇਹ ਪਤਾ ਲੱਗਦਾ ਹੈ ਕਿ ਜਿਸ ਅਖ਼ਲਾਕੀ ਦਲੇਰੀ ਨਾਲ ਮਨੁੱਖ ਦੀ ਹਰ ਅਵਸਥਾ ਨੂੰ ਗੁਰੂ ਸਾਹਿਬ ਨੇ ਛੁਹਿਆ ਤੇ ਸੰਵਾਰਿਆ ਹੈ, ਮਨੁੱਖੀ ਹਿਰਦੇ ਦੇ ਵਲਵਲਿਆਂ ਨੂੰ ਕਥਨ ਕਰ ਕੇ ਪ੍ਰਵਾਨਗੀ ਦੀ ਮੁਹਰ ਲਾਈ ਹੈ। ਸਾਡੇ ਅਖ਼ਲਾਕ ਦੀ ਅਖੌਤੀ ਪਵਿਤਰਤਾਈ ਉਨ੍ਹਾਂ ਗੱਲਾਂ ਦੇ ਪੜ੍ਹਨ ਦੀ ਤਾਬ ਨਹੀਂ ਰੱਖਦੀ ਜਿਹੜੀਆਂ ਗੁਰੂ ਸਾਹਿਬ ਨੇ 'ਦਸਮ ਗ੍ਰੰਥ' ਵਿਚ ਇੱਕਤਰ ਕੀਤੀਆਂ ਹਨ।

ਗੁਰੂ ਸਾਹਿਬ ਦੀ ਕਵਿਤਾ ਵਿਚ ਅਜਬ ਜੋਬਨ ਹੈ, ਨਿਰਾਲੀ ਮਟਕ ਹੈ, ਅਨੋਖਾ ਰਸ ਤੇ ਲਾਸਾਨੀ ਬਲ ਹੈ। ਦਿਲੀ ਅਹਿਸਾਸਾਂ, ਰੀਝਾਂ, ਤਾਂਘਾਂ ਤੇ ਜਜ਼ਬਿਆਂ ਨੂੰ ਬੜੀ ਖ਼ੂਬੀ ਤੇ ਦਲੇਰੀ ਨਾਲ ਪ੍ਰਗਟ ਕੀਤਾ ਹੈ। ਏਡੀ ਦਲੇਰੀ, ਪਵਿੱਤਰ ਅਖ਼ਲਾਕ ਤੇ ਦ੍ਰਿੜ ਕਾਬੂ ਵਾਲੇ ਰਸਿਕ ਪੁਰਖ ਵਿਚ ਹੀ ਵੇਖੀ ਜਾ ਸਕਦੀ ਹੈ। ਸਾਡੇ ਪ੍ਰਚਲਤ ਅਖ਼ਲਾਕ ਦਾ ਪਰਦਾ ਏਡਾ ਪਤਲਾ ਹੈ ਕਿ ਮਾੜੇ ਜਿਹੇ ਵਲਵਲਿਆਂ ਦਾ ਸੇਕ ਵੀ ਨਹੀਂ ਸਹਾਰ ਸਕਦਾ। ਗੁਰੂ ਸਾਹਿਬ ਨੇ 'ਦਸਮ ਗ੍ਰੰਥ' ਵਿਚ ਦਸਿਆ ਹੈ ਕਿ ਜਿੰਨਾ ਚਿਰ ਝੂਠੀ ਲਜਿਆ ਦਾ ਘੁੰਗਟ ਉਤਾਰ ਕੇ ਅਸੀਂ ਜ਼ਿੰਦਗੀ ਨੂੰ ਮੂੰਹ-ਬ-ਮੂੰਹ ਅੱਖਾਂ ਭਰ ਕੇ ਵੇਖਣ ਦੀ ਦਲੇਰੀ ਪੈਦਾ ਨਹੀਂ ਕਰ ਸਕਦੇ, ਉਨਾ ਚਿਰ ਜ਼ਿੰਦਗੀ ਦੀ ਸਾਨੂੰ ਪੂਰੀ ਪਛਾਣ ਨਹੀਂ ਆ ਸਕਦੀ, ਤੇ ਜਿਸ ਦੀ ਪੂਰੀ ਪਛਾਣ ਨਹੀਂ, ਉਹਦਾ ਸਹਿਮ ਲੱਗਾ ਹੀ ਰਹੇਗਾ। ਜੇ ਪੂਰਨ ਤੌਰ ਉਤੇ ਨਿਰਭਓ ਹੋਣਾ ਲੋੜਦੇ ਹੋ, ਤਾਂ ਗੁਰੂ ਸਾਹਿਬ ਦੇ ਉਪਦੇਸ਼ ਅਨੁਸਾਰ ਤਕੜੇ ਹੋ ਕੇ ਜ਼ਿੰਦਗੀ ਨਾਲ ਅੱਖ ਮਿਲਾਓ। ਜਿਥੇ ਤੁਸੀਂ ਅੱਖ ਨੀਵੀਂ ਕੀਤੀ, ਉਥੇ ਉਸ ਨੇ ਤੁਹਾਡੇ ਉਤੇ ਪਲਾਕੀ ਮਾਰੀ, ਤੇ ਹਯਾ ਦੀ, ਰਸਮ ਦੀ, ਨਮੂਜ ਦੀ, ਪਾਪ ਦੀ, ਪੁੰਨ ਦੀ, ਜਿਹੜੀ ਵੀ ਲਗ਼ਾਮ ਚੜ੍ਹਦੀ ਹੋਵੇ ਉਹ ਇਹ ਚੜ੍ਹਾ ਦੇਵੇਗੀ।

( ਜਨਵਰੀ 1935

# ਤੇਗ਼-ਜ਼ਨ, ਤੀਰਾਂ ਦੇ ਖਿਡਾਰ ਦੀ ਕੋਮਲ-ਦਿਲੀ

ਪਾਤਸ਼ਾਹ ਦੇ ਨਿਵਾਜੇ ਹਰ ਸਾਲ ਅਚਰਜ ਸ਼ਾਨ ਵਿਚ ਆਪਣੇ ਪ੍ਰੀਤਮ ਦੀ ਮਹਿਮਾ ਕਰਦੇ ਹਨ। ਮੇਰੇ ਜੀਅ ਵਿਚ ਕਈ ਵਾਰੀ ਰੀਝ ਆਈ ਹੈ ਕਿ ਜੋ ਕੁਝ ਇਹਨਾਂ ਦੀ ਮਹਾਨਤਾ ਦਾ ਮੈਂ ਵੇਖ ਸਕਿਆ ਹਾਂ,ਉਹ ਦਸ ਕੇ ਖ਼ੁਸ਼ੀ ਲਵਾਂ। ਪਰ ਸੋਚਦਾ ਸਾਂ ਕਿ ਜਿਨ੍ਹਾਂ ਸੱਜਣਾ ਦੀਆਂ ਉੱਚੀਆਂ ਨਿਗਾਹਾਂ, ਸੋਹਣੀ ਸਰਕਾਰ ਦੀ ਕਲਗ਼ੀ, ਤੀਰ, ਤਲਵਾਰ ਦੇ ਦ੍ਰਿਸ਼ਾਂ ਨਾਲ ਮਸਤ ਹਨ, ਉਨ੍ਹਾ ਨੂੰ ਮੇਰੀ ਨੀਵੀਂ ਨਿਗਾਹ — ਜਿਹੜੀ ਸੋਹਣੇ ਦਿਲ ਦੀਆਂ ਡੂੰਘਾਈਆਂ ਤੋਂ ਹੀ ਉੱਚੀ ਨਹੀਂ ਹੋ ਸਕੀ — ਕਿਹੜੀ ਮਨ-ਰੀਝਵੀਂ ਝਾਤੀ ਪੁਆ ਸਕੇਗੀ !

ਪਰ ਇਕ ਦਿਨ–ਢਲੇ ਮੇਰਾ ਛੋਟਾ ਬੱਚਾ, ਉਹਦੀ ਮਾਤਾ, ਤੇ ਮੈਂ ਸੂਰਜ ਅਸਤ ਹੁੰਦਾ ਵੇਖ ਰਹੇ ਸਾਂ। ਮੇਰਾ ਧਿਆਨ ਉਸ ਇਕਰਾਰਾਂ ਨਾਲ ਡਲ੍ਹਕਦੇ ਮੁੱਖੜੇ ਦੇ ਪਹਾੜੀਆਂ ਦੀ ਕਾਲਖ਼ ਵਿਚ ਹਸਦਿਆਂ ਹਸਦਿਆਂ ਛੁਪ ਜਾਣ ਵਲ ਸੀ। ਮੇਰੀ ਸਾਥਣ ਦਾ ਧਿਆਨ ਉਹਦੇ ਸੁਨਹਿਰੀ ਤਾਜ ਵਲ ਸੀ। ਉਸ ਵੇਲੇ ਬੱਚੇ ਨੇ ਮਾਂ ਦੀ ਬਾਂਹ ਝੂਣ ਕੇ ਆਖਿਆ, "ਔਹ ਵੇਖੋ, ਚਿਤਰ-ਮਿੱਤਰੀ ਬੱਦਲੀ, ਕਿਹੀ ਸੋਹਣੀ ਲੱਗਦੀ ਏ !"

ਅਸਾਂ ਦੋਹਾਂ ਨੇ ਅੱਖਾਂ ਫੇਰੀਆਂ। ਕੀ ਵੇਖਿਆ : ਦਲਦਲਾਂ, ਛੱਪੜਾਂ ਵਿਚੋਂ

ਉਡ ਅਸਮਾਨੀਂ ਇਕੱਠੇ ਹੋਏ ਬੁਖ਼ਾਰਾਤ ਉਤੋਂ ਕਿਰਨਾਂ ਦੀ ਅਰਗ਼ਵਾਨੀ ਛੁਹ ਨੇ ਭੌਂ ਕੇ ਸਾਡੀਆਂ ਅੱਖਾਂ ਵੀ ਰੰਗ ਦਿਤੀਆਂ ।

ਓ ! ਮੈਨੂੰ ਖ਼ਿਆਲ ਆਇਆ ਕਿ ਜਿਹੜੀ ਝਾਕੀ ਕਲਗ਼ੀਆਂ ਵਾਲੇ ਦੀ, ਉੱਚੀ ਜਾਂ ਨੀਵੀਂ ਮੈਨੂੰ ਦਿੱਸੀ ਹੈ, ਉਹ ਰਸਿਕ ਵੀਰਾਂ ਭੈਣਾਂ ਨੂੰ ਦਸ ਵੇਖਾਂ, ਮਤੇ ਮੇਰੀ ਵਿਖਾਈ ਬੱਦਲੀ ਉਤੇ ਵੀ ਬਾਂਕੇ ਦੀ ਸੋਹਣੀ ਝਲਕਾਰ ਹੋਵੇ !

ਇਸ ਨਿੱਕੀ ਪਰ ਮਿੱਠੀ ਜਿਹੀ ਆਸ ਉਤੇ ਅਜ ਮੈਂ ਕੁਝ ਆਖ ਸੁਣਾਨ ਦਾ ਹੀਆ ਕੀਤਾ ਹੈ। ਅਜ ਮੈਂ ਤੇਗ਼-ਜ਼ਨ, ਤੀਰਾਂ ਦੇ ਖਿਡਾਰ ਤੇ ਬਾਜ਼ਾਂ ਦੇ ਉਡਾਰ ਗੁਰੂਦੇਵ ਦੀ ਬਖ਼ਸ਼ਿਸ਼, ਖਿਮਾਂ, ਇਸ਼ਕ ਤੇ ਕੁਰਬਾਨੀ ਵਲ ਤੁਹਾਡੀ ਨਜ਼ਰ ਕਰਾਣੀ ਚਾਹੁੰਦਾ ਹਾਂ। ਇਹ ਸਾਰੀਆਂ ਸਿਫ਼ਤਾਂ ਉਹਦੇ ਵਿਚ ਹੋ ਸਕਦੀਆਂ ਹਨ ਜਿਸ ਦੇ ਅੰਦਰ ਡਾਢਾ ਕੋਮਲ ਤੇ ਰੰਗਿਆ ਹੋਇਆ ਦਿਲ ਧੜਕਦਾ ਹੋਵੇ ।

ਹਰ ਗੁਰਪੁਰਬ ਉਤੇ ਅਸੀਂ ਕਲਗ਼ੀਆਂ ਵਾਲੇ ਦੀ ਬਖ਼ਸ਼ਿਸ਼ ਦਾ ਮਾਣ ਨਾਲ ਵਰਣਨ ਕਰਦੇ ਹਾਂ। ਸੁਣਦੇ ਹਾਂ ਕਿ ਕਿਸ ਤਰ੍ਹਾਂ ਘਮਸਾਣ ਜੰਗ ਵਿਚ ਸ਼ਹਿਜ਼ਾਦੇ ਜਾਨਾਂ ਉਤੇ ਖੇਡ ਗਏ, ਸੰਗੀ ਪਿਆਰੇ ਮਾਰੇ ਗਏ, ਮਾਤਾ ਜੀ ਸਚਖੰਡ ਸਿਧਾਰ ਗਏ, ਲਸ਼ਕਰ ਬਿਖਰ ਗਏ, ਓਦੋਂ ਗੁਰੂ ਜੀ ਦੇ ਸਿੱਖਾਂ ਨੇ ਉਨ੍ਹਾਂ ਨੂੰ ਬੇਦਾਵਾ ਲਿਖ ਦਿਤਾ ਤੇ ਖੜੇ ਪੈਰੀਂ ਤਲਬਾਂ ਮੰਗ ਕੇ ਆਖਿਆ, "ਨਾ ਤੂੰ ਸਾਡਾ ਗੁਰੂ ਤੇ ਨਾ ਅਸੀਂ ਤੇਰੇ ਸਿੱਖ।"

ਸਹਿਨਸ਼ੀਲਤਾ ਦੇ ਸਾਗਰ ਗੁਰੂ ਨੇ ਮੱਥੇ ਵਟ ਨਹੀਂ ਪਾਇਆ, ਦੁਰਸੀਸ ਨਹੀਂ ਦਿਤੀ; ਨਾ ਦਿਲ ਵਿਚ ਮਲਾਲ ਆਂਦਾ; ਤੇ ਏਸ ਤਰ੍ਹਾਂ ਆਪਣੇ ਇਤਬਾਰੀ ਸਾਥੀਆਂ ਕੋਲੋਂ ਕੰਡ ਲੈ ਕੇ, ਉਹ ਨਾਜ਼ੀਂ-ਪਾਲਿਆ ਪਾਤਸ਼ਾਹ ਕਈ ਘੰਟੇ ਜੰਗਲ ਬੀਆਬਾਨਾਂ ਵਿਚ ਬਿਨਾਂ ਅੰਨ, ਬਿਨਾਂ ਜਲ ਵਿਚਰਦਾ ਰਿਹਾ। ਸਰੀਰ ਦੀ ਮੰਗ ਪੂਰੀ ਕਰਨ ਲਈ ਬੇ-ਵੱਸੇ ਹੱਥਾਂ ਨੇ ਅੱਕਾਂ ਦੀਆਂ ਡੋਡੀਆ ਤੋੜੀਆਂ, ਪਰ ਗੁਰੂ ਜੀ ਨੇ ਪ੍ਰਭੂ ਚਰਨਾਂ ਦੇ ਵਿਛੋੜੇ ਦੇ ਛੁਟ ਕਿਸੇ ਹੋਰ ਦੁਖੜੇ ਨੂੰ ਚੇਤੇ ਨਹੀਂ ਕੀਤਾ।

ਉਹ ਸਮਾਂ ਲੰਘ ਗਿਆ। ਇਕ ਹੋਰ ਸਮੇਂ ਉਹ ਪੁਰ-ਬਖ਼ਸ਼ਿਸ਼ ਪਾਤਸ਼ਾਹ ਰਣ-ਭੂਮੀ ਵਿਚ ਇਕ ਸਿਸਕਦੇ ਸਿੱਖ ਦਾ ਸਿਰ ਆਪਣੇ ਗੋਡਿਆਂ ਉਤੇ ਰਖ ਕੇ, ਉਹਦੇ ਅੱਥਰੂ-ਪੂਰਤ ਨੇਤਰਾਂ ਨੂੰ ਆਪਣੇ ਹੱਥਾਂ ਨਾਲ ਪੂੰਝ ਕੇ, ਉਹਦੀ ਬਿਰਹੋਂ-ਸੱਲੀ ਆਤਮਾ ਵਿਚ ਤਰਸਾਂ-ਭਰੀ ਝਾਤੀ ਪਾ ਕੇ, ਉਸ ਸਿਖ ਦੀ ਅਖ਼ੀਰਲੀ

ਮੰਗ ਪੁਛ ਰਿਹਾ ਹੈ, ਤੇ ਉਹ ਪ੍ਰਿਯ-ਗੋਦੀ ਵਿਚ ਗਦਗਦ ਹੋਇਆ ਸਿਖ ਡੁਲ੍ਹ ਕੇ ਤਰਲਾ ਕਰਦਾ ਹੈ :

"ਹੇ ਸੋਹਣੇ ਸਤਿਗੁਰੂ ! ਪਾੜ ਦੇ – ਪਾੜ ਦੇ – ਉਹ ਮੇਰਾ ਤੇ ਮੇਰੇ ਸਾਥੀਆਂ ਦਾ ਬੇਦਾਵਾ ।"

ਉਸ ਵੇਲੇ ਕਲਗੀਆਂ ਵਾਲਾ ਬੀਤੇ ਸਮੇਂ ਦੀ ਯਾਦ ਕਰ ਕੇ ਨਹੀਂ ਸੋਚਦਾ ਕਿ ਜਿਹੜੇ ਸਾਥੀ ਔਖੀ ਘੜੀ ਯਾਰ ਨਾਲ ਅਜਿਹੀ ਬੇ-ਵਫ਼ਾਈ ਤੇ ਬੇ-ਦਰਦੀ ਕਰ ਸਕਦੇ ਹਨ, ਉਹ ਕਿਵੇਂ ਮੁਆਫ਼ੀ ਦੇ ਹੱਕਦਾਰ ਬਣ ਸਕਦੇ ਹਨ । ਉਹਦੇ ਉਲਟ ਉਹ ਪੂਰਨ ਮਰਦ, ਸਮੁੰਦਰ-ਦਿਲ ਗੁਰੂ ਗੋਬਿੰਦ ਸਿੰਘ, ਲਹੂ-ਲਿਬੜੇ ਸਿੱਖ ਨੂੰ ਗਲ ਨਾਲ ਲਾਂਦਾ ਤੇ ਬੇਦਾਵਾ ਪਾੜ ਕੇ ਨਿਰਾ ਮੁਆਫ਼ੀ ਹੀ ਨਹੀਂ ਦੇਂਦਾ, ਸਗੋਂ ਉਹਨੂੰ ਤੇ ਉਹਦੇ ਸਾਥੀਆਂ ਨੂੰ ਵਰ ਦੇਂਦਾ ਹੈ, ਤੇ ਵਡਿਆਂਦਾ ਹੈ ।

ਇਹ ਬਖ਼ਸ਼ਿਸ਼ ਹੈ ਉਸ ਸਤਿਗੁਰੂ ਦੀ ਜਿਦ੍ਹੀ ਵਰ੍ਹੇ-ਗੰਢ ਅਸੀਂ ਹਰ ਸਾਲ ਮਨਾਂਦੇ ਹਾਂ, ਤੇ ਸ਼ਿੰਗਾਰ ਸਜਾਵਟ ਕਰਨ ਵਿਚ ਇਕ ਦੂਜੇ ਨਾਲੋਂ ਵਧਣ ਦਾ ਜਤਨ ਕਰਦੇ ਹਾਂ, ਤੇ ਕਈ ਵਾਰੀ ਇਸ ਸਜਾਵਟ ਸੰਬੰਧੀ ਕਮੇਟੀਆਂ ਦੀਆਂ ਅਹੁਦੇਦਾਰੀਆਂ ਉਤੋਂ ਆਪਸ ਵਿਚ ਲੜ ਪੈਂਦੇ ਹਾਂ । ਪਰ ਇਹ ਧੂਮ-ਧਾਮ ਤੇ ਬਣਾਓ-ਸ਼ਿੰਗਾਰ ਤਸਵੀਰ ਦੀ ਚੌਖਟ ਦੀ ਨਿਆਈਂ ਹਨ । ਕੀ ਹੋਇਆ ਜੇ ਚੌਖਟ ਨੂੰ ਸੁਨਹਿਰਾ ਅਸਾਂ ਮਲ ਲਿਆ ਤੇ ਸਿਹਰੇ ਵੀ ਚੜ੍ਹਾ ਦਿਤੇ; ਪਰ ਸੋਚਣ ਵਾਲੀ ਗੱਲ ਇਹ ਹੈ ਕਿ ਵਿਚ ਤਸਵੀਰ ਜੜਨੀ ਯਾਦ ਰਹੀ ਹੈ ਕਿ ਨਹੀਂ ? ਕੀ ਸਾਡੀਆਂ ਕਈ ਫੁੱਲਾਂ ਨਾਲ ਲੱਦੀਆਂ ਚੌਖਟਾਂ ਤਸਵੀਰ ਤੋਂ ਖ਼ਾਲੀ ਨਹੀਂ ਹੁੰਦੀਆਂ ?

ਮਹਾਂ-ਪੁਰਖਾਂ ਦੇ ਜਨਮ-ਦਿਨ ਮਨਾਣ ਦੀ ਰਸਮ ਮੇਲਿਆਂ, ਜਲਸਿਆਂ ਦੇ ਭਾਵ ਲਈ ਨਹੀਂ ਬਣਾਈ ਗਈ । ਮੇਲਿਆਂ ਦੇ ਦਿਹਾਰ ਹੋਰ ਹਨ : ਰੁਤ ਦੀ ਤਬਦੀਲੀ, ਤਪਦੇ ਹੁਨਾਲੇ ਵਿਚ ਸਾਵਣ ਦੀ ਬਰਖਾ, ਬਹਾਰ ਦਾ ਆਗਮਨ, ਨਵੇਂ ਵਰ੍ਹੇ ਦਾ ਆਰੰਭ ਆਦਿ । ਇਹਨਾਂ ਦਿਹਾਰਾਂ ਉਤੇ, ਕੁਦਰਤ ਰਾਣੀ ਦੀ ਦਾਅਵਤ ਵਿਚੋਂ ਸਵੱਛ ਖ਼ੁਸ਼ੀਆਂ ਦਾ ਜਾਮ ਬੇ-ਚਿੰਤ ਹੋ ਕੇ ਜਿੰਨੀ ਡੂੰਘੀ ਡੀਕ ਨਾਲ ਪੀਤਾ ਜਾਵੇ ਓਨਾ ਹੀ ਆਤਮਾ ਦੀ ਉਡਾਰੀ ਵਿਚ ਬਲ ਪੈਦਾ ਕਰਦਾ ਹੈ । ਪਰ ਮਹਾਂ-ਪੁਰਖਾਂ ਦੇ ਜਨਮ-ਉਤਸੱਵ ਉਹਨਾਂ ਦੀਆਂ ਮਿਸਾਲਾਂ ਨੂੰ ਚੇਤੇ ਕਰ ਕੇ

ਆਪਣੇ ਆਦਰਸ਼ਾਂ ਨੂੰ ਉੱਚਾ ਕਰਨ ਲਈ ਹਨ । ਜੇ ਅਸੀਂ ਹਰ ਗੁਰਪੁਰਬ ਉਤੇ ਇਹ ਨਹੀਂ ਵਿਚਾਰਦੇ ਕਿ ਪਿਛਲੇ ਵਰ੍ਹੇ ਨਾਲੋਂ ਅਸਾਂ ਸਤਿਗੁਰਾਂ ਦੀ ਬਖ਼ਸ਼ਿਸ਼ ਦਾ ਨਮੂਨਾ ਸਾਹਮਣੇ ਰਖ ਕੇ ਆਪਣੀ ਬਖ਼ਸ਼ਿਸ਼ ਵਿਚ ਕਿੰਨੀ ਕੁ ਉੱਨਤੀ ਕੀਤੀ ਹੈ, ਜਾਂ ਸਾਡੇ ਆਚਾਰ ਦੀ ਚੰਗਿਆਈ ਵਿਚ ਕਿੰਨਾ ਕੁ ਫ਼ਰਕ ਪਿਆ ਹੈ, ਸਾਡੀਆਂ ਕਮਜ਼ੋਰੀਆਂ ਵਿਚ ਕਿੰਨੀ ਕੁ ਘਾਟ ਦਿਸਦੀ ਹੈ; ਤੇ ਜੇ ਸਾਡੀ ਵਿਚਾਰ ਸਾਨੂੰ ਦੱਸਦੀ ਹੈ ਕਿ ਅਸੀਂ ਉਸੇ ਤਰ੍ਹਾਂ ਹੀ ਆਪਣੇ ਭਰਾਵਾਂ ਨਾਲ ਗੁਸੇ ਰਹਿੰਦੇ ਹਾਂ, ਮੁਆਫ਼ੀ ਮੰਗਣ ਛਡਿਆਂ ਘਰ ਆਏ ਨੂੰ ਵੀ ਮੁਆਫ਼ ਨਹੀਂ ਕਰਦੇ, ਤਾਂ ਕੀ ਸਾਡੀ ਇਹ ਸਾਰੀ ਖੇਚਲ ਫੋਕਟ ਨਹੀਂ ? ਕੀ ਅਸੀਂ ਨਿਰੀ-ਪੁਰੀ ਖ਼ਾਲੀ ਚੌਖਟ ਹੀ ਨਹੀਂ ਪਏ ਸ਼ਿੰਗਾਰਦੇ ?

ਮੁਆਫ਼ੀ ਦੇਣ ਦੇ ਕਥਨ ਤੋਂ ਮੈਨੂੰ ਯਾਦ ਆਇਆ ਹੈ ਕਿ ਕਲਗੀਆਂ ਵਾਲੇ ਦੇ ਦਰਬਾਰ ਵਿਚ ਇਕ ਵਾਰੀ ਦੋਸ਼ੀ ਨੂੰ ਮੁਆਫ਼ ਕਰਨ ਦਾ ਵਿਸ਼ਾ ਛਿੜਿਆ। ਇਕ ਨੇ ਆਖਿਆ ਕਿ ਉਨ੍ਹਾਂ ਦੇ ਮਤ ਵਿਚ ਦੋਸ਼ੀ ਨੂੰ ਇਕ ਵਾਰੀ ਮੁਆਫ਼ ਕਰਨਾ ਦਸਿਆ ਹੈ, ਦੂਜੇ ਨੇ ਆਖਿਆ ਸਤ ਵਾਰੀ, ਤੀਜੇ ਨੇ ਛਾਲ ਮਾਰੀ ਕਿ ਉਹਦੇ ਮੁਰਸ਼ਿਦ ਨੇ ਸੱਤਰ ਵਾਰੀ ਮੁਆਫ਼ ਕਰਨ ਦਾ ਇਰਸ਼ਾਦ ਕੀਤਾ ਹੈ।

ਤਾਂ ਕਲਗੀਧਰ ਹੱਸ ਕੇ ਬੋਲੇ, "ਜਿਹੜੇ ਬਾਬਾ ਨਾਨਕ ਦੇ ਹੈਣ, ਉਹ, ਜਿੰਨੀ ਵਾਰੀ ਕੋਈ ਭੁੱਲ ਕੇ ਪਛਤਾਵੇ, ਮੁਆਫ਼ ਕਰਦੇ ਹਨ, ਉਹ ਗਿਣਤੀਆਂ ਵਿਚ ਨਹੀਂ ਵਸਦੇ !"

ਕੀ ਇਹ ਕ੍ਰਿਸ਼ਮਾ ਨਹੀਂ ਜਾਪਦਾ ਕਿ ਤਲਵਾਰਾਂ ਨਾਲ ਖੇਡਣ ਵਾਲੇ, ਸਿਰਾਂ ਨਾਲ ਬਾਜ਼ੀਆਂ ਲਾਣ ਵਾਲੇ, ਲਹੂ ਦੀਆਂ ਨਦੀਆਂ ਵਿਚ ਤਰਨ ਵਾਲੇ ਬੀਰ ਗੁਰੂ ਦਾ ਦਿਲ ਇਸ ਤਰ੍ਹਾਂ ਖਿਮਾਂ-ਭਰਪੂਰ ਹੋਵੇ ? ਇਕ ਵਾਰੀ, ਕਿਹਾ ਜਾਂਦਾ ਹੈ ਕਿ ਕਿਸੇ ਸੁਚੱਜੇ ਚਿੱਤਰਕਾਰ ਨੇ — ਜਿਹੜਾ ਗੁਰੂ ਜੀ ਦੀ ਕਦਰਦਾਨੀ ਤੋਂ ਜਾਣੂ ਸੀ — ਇਕ ਬੜੀ ਅਚਰਜ ਤਸਵੀਰ ਬਣਾ ਕੇ ਗੁਰੂ ਜੀ ਦੇ ਰਾਹ ਵਿਚ ਰਖ ਦਿਤੀ। ਗੁਰੂ ਜੀ ਦੇ ਸਿੱਖ ਉਸ ਤਸਵੀਰ ਉਤੇ ਮੋਹਿਤ ਹੋ ਗਏ। ਗੁਰੂ ਜੀ ਨੇ ਆਪ ਵੀ ਚਿੱਤਰਕਾਰ ਦੀ ਉਪਮਾ ਕੀਤੀ, ਪਰ ਅਗਾਂਹ ਤੁਰ ਪਏ।

ਸਿੱਖਾਂ ਨੇ ਪੁਛਿਆ, "ਮਹਾਰਾਜ ਇਹ ਚਿੱਤਰ ਬੜਾ ਸੁੰਦਰ ਹੈ, ਨਾਲ ਲੈ ਚਲੀਏ ?"

ਤਾਂ ਗੁਰੂ ਜੀ ਬੋਲੇ, "ਇਹ ਠੀਕ ਬੜਾ ਸੁੰਦਰ ਹੈ, ਪਰ ਪਿਆ ਰਹਿਣ

ਦਿਓ। ਖਿਮਾਂ-ਹੀਣ ਹੱਥਾਂ ਦੀ ਕਿਰਤ ਹੈ !"

ਜਿਸ ਗੁਰੂ ਨੇ ਖਿਮਾਂ-ਹੀਣ ਹੱਥਾਂ ਦੀ ਬਣਾਈ ਤਸਵੀਰ ਨੂੰ ਆਪਣੇ ਸਿੱਖਾਂ ਨੂੰ ਹੱਥ ਨਹੀਂ ਸੀ ਲਾਣ ਦਿਤਾ, ਉਹ ਸਾਡੇ ਵਲ ਕਿਸ ਨਜ਼ਰ ਨਾਲ ਵੇਖਦਾ ਹੋਵੇਗਾ, ਜਿਹੋ ਜਿਹੇ ਖਿਮਾਂ-ਹੀਣ ਕਿ ਅਸੀਂ ਹੋ ਗਏ ਹਾਂ ! ਆਪਣੇ ਔਗੁਣ ਵਿਸਾਰ ਕੇ ਦੂਜਿਆਂ ਦੇ ਔਗੁਣਾਂ ਦੇ ਇਸ਼ਤਿਹਾਰ ਵੰਡਦੇ ਹਾਂ, ਭਰਾਵਾਂ ਨੂੰ ਭੰਡਦੇ ਹਾਂ, ਫੁੱਟ ਦੇ ਸਾਮਾਨ ਪੈਦਾ ਕਰਦੇ ਹਾਂ।

ਇਹ ਤਰੀਕਾ ਕਲਗੀਆਂ ਵਾਲੇ ਦਾ ਨਹੀਂ, ਨਾ ਇਹ ਪੰਥ ਦੇ ਦਰਦੀਆਂ ਦਾ ਆਖਿਆ ਜਾ ਸਕਦਾ ਹੈ। ਇਹ ਨਿਰੋਲ ਖਿਮਾਂ-ਹੀਨਤਾ ਹੈ, ਜਿਹੜੀ ਕਲਗੀਆਂ ਵਾਲੇ ਦੇ ਸਿੱਖਾਂ ਨੂੰ ਸ਼ੋਭਦੀ ਨਹੀਂ। ਉਹਦੀ ਵਰ੍ਹੇ-ਗੰਢ ਮਨਾਣੀ ਤਦ ਹੀ ਸਫਲ ਹੋ ਸਕਦੀ ਹੈ ਜੇ ਉਹਦੀ ਖਿਮਾਂ-ਭਰਪੂਰਤਾ ਦਾ ਸਿਮਰਨ ਕਰ ਕੇ ਸਾਡੇ ਦਿਲਾਂ ਵਿਚ ਵੀ ਖਿਮਾਂ-ਪ੍ਰਣ ਉਠਦਾ ਹੋਵੇ। ਖਿਮਾਂ ਭਰੇ ਹਿਰਦੇ ਵਿਚ ਹੀ ਸੁਖ ਨਿਵਾਸ ਕਰ ਸਕਦਾ ਹੈ, ਖਿਮਾਂ ਭਰੇ ਹਿਰਦੇ ਵਿਚ ਹੀ ਪ੍ਰੇਮ ਰਹਿ ਸਕਦਾ ਹੈ — ਉਹ ਪ੍ਰੇਮ ਜਿਸ ਨੂੰ ਗੁਰੂ ਗੋਬਿੰਦ ਸਿੰਘ ਨੇ ਪ੍ਰਭੂ-ਪ੍ਰਾਪਤੀ ਦਾ ਰੁਤਬਾ ਦਿੱਤਾ ਹੈ। ਤੇ ਉਨ੍ਹਾਂ ਦੇ ਪ੍ਰੇਮ ਦੀ ਗਤ ਮੈਂ ਕੀ ਦੱਸਾਂ ! ਜੇ ਸਮੇਂ ਦੀ ਲੋੜ ਨੇ ਕੋਮਲ ਹੱਥਾਂ ਵਿਚ ਲੋਹਾ ਫੜਾ ਦਿੱਤਾ ਤਾਂ ਹਿਰਦੇ ਆਪਣੇ ਵਿਚ ਕਲਗੀਆਂ ਵਾਲੇ ਨੇ ਪ੍ਰੇਮ ਦੇ ਦਰਿਆ ਵਗਾ ਦਿਤੇ। ਇਸੇ ਲਈ ਉਨ੍ਹਾਂ ਦੇ ਹੱਥੋਂ ਲੱਗੇ ਘਾਵਾਂ ਵਿਚ ਏਨੀ ਪੀੜ ਨਹੀਂ ਸੀ, ਜਿੰਨੀ ਛੁਹ ਵਿਚ ਮਿਠਾਸ ਸੀ। ਉਨ੍ਹਾਂ ਦਾ ਹਿਰਦਾ ਪ੍ਰੇਮ ਦਾ ਸਾਗਰ ਸੀ। ਉਨ੍ਹਾਂ ਦੇ ਪ੍ਰੇਮ ਵਲ ਜਦੋਂ ਧਿਆਨ ਜਾਂਦਾ ਹੈ ਤਾਂ ਮੰਨਣਾ ਮੁਸ਼ਕਲ ਹੋ ਜਾਂਦਾ ਹੈ ਕਿ ਇਕ ਮਾਹਿਰ ਧਨੁਖ-ਧਾਰੀ ਤੇ ਤੇਗ-ਜ਼ਨ ਇਹੋ ਜਿਹਾ ਕਾਮਲ ਆਸ਼ਕ ਵੀ ਹੋ ਸਕਦਾ ਹੈ, ਇਹੋ ਜਿਹਾ ਪੂਰਨ ਭਗਤ ਵੀ ਹੋ ਸਕਦਾ ਹੈ ! ਉਹ ਪੁਰਖ ਜਿਹੜਾ ਜੀਵਨ ਸੰਬੰਧੀ ਕਹਿੰਦਾ ਸੀ :

ਚਿਤ ਨਾ ਭਯੋ ਹਮਰੋ ਆਵਨ ਕਹਿ,
ਚੁਭੀ ਰਹੀ ਸ੍ਰਤਿ ਪ੍ਰਭ ਚਰਨਨ ਮਾਹਿ।

ਤੇ ਉਹ ਲਗ ਭਗ ਸਾਰਾ ਜੀਵਨ ਮਜ਼ਲੂਮਾਂ ਦੀਆਂ ਲੜਾਈਆਂ ਲੜਨ ਵਿਚ ਗੁਜ਼ਾਰ ਦੇਂਦਾ ਹੈ।

ਕੀ ਜੇ ਉਹ ਚਾਹੁੰਦੇ ਤਾਂ ਦੂਸਰਿਆਂ ਦੇ ਰੰਜਾਂ ਤੇ ਗ਼ਮਾਂ ਤੋਂ ਦੁਰਾਡੇ ਕਿਸੇ ਸੋਹਣੇ ਗੋਸ਼ੇ ਵਿਚ ਬਹਿ ਕੇ ਸੁਖੀ ਵਸਦਿਆਂ ਪ੍ਰਭੁ-ਚਰਨਾਂ ਵਿਚ ਆਪਣੀ ਸੁਰਤ

ਗੱਡੀ ਨਹੀਂ ਸਨ ਰੱਖ ਸਕਦੇ ? ਪਰ ਕੀਕਰ, ਜੇ ਪ੍ਰਭੂ ਨੂੰ ਉਸ ਦੀ ਪ੍ਰਭੱਤਾ ਤੋਂ ਅੱਡ ਉਹ ਵੇਖ ਹੀ ਨਾ ਸਕੇ, ਖ਼ਾਲਿਕ ਨੂੰ ਉਹਦੀ ਖ਼ਲਕਤ ਤੋਂ ਬਾਹਰ ਜਾਂਚ ਹੀ ਨਾ ਸਕੇ ! ਕੀਕਰ ਉਹ ਠੰਢੇ ਸੀਨੇ ਤਪੱਸਿਆ ਕਰ ਸਕਦੇ, ਜਦੋਂ ਉਨ੍ਹਾਂ ਦੀ ਵਿਸ਼ਾਲ ਛਾਤੀ ਵਿਚ ਖ਼ਲਕਤ ਦੀ ਮੁਹੱਬਤ ਇਸ ਤਰ੍ਹਾਂ ਮਘ ਰਹੀ ਸੀ ! ਕੀਕਰ ਗੱਦੀਆਂ ਉਤੇ ਬਹਿ ਕੇ, ਮੱਥੇ ਟਿਕਾ ਕੇ ਸੁਖ ਮਾਣ ਸਕਦੇ, ਜਦੋਂ ਉਨ੍ਹਾਂ ਦੇ ਕਾਲਜੇ ਵਿਚ ਹਰ ਦੁਖੀਏ ਦੀ ਪੀੜ ਦੀ ਚੀਸ ਉਠਦੀ ਸੀ !

ਉਹ ਸੋਹਣਾ, ਜਵਾਂ-ਮਰਦ, ਚੌੜੇ ਸੀਨੇ ਵਾਲਾ, ਰਸੀਲੇ ਨੈਣਾਂ ਵਾਲਾ, ਰਸਿਕ ਭਾਵਨਾਵਾਂ ਵਾਲਾ, ਉੱਚੇ ਸੁਆਦਾਂ ਵਾਲਾ, ਅਕਾਸ਼ੀ ਉਡਾਰਾਂ ਵਾਲਾ, ਜਾਹ ਵਾਲਾ, ਜਲਾਲ ਵਾਲਾ, ਵਿਦਵਾਨ, ਰਾਗੀ, ਕਵੀ, ਤੇ ਪੂਰਨ ਭਗਤ ਗੋਬਿੰਦ ਸਿੰਘ ਜੇ ਚਾਹੁੰਦਾ ਤਾਂ ਸੁੱਚੀ ਬੇ-ਔਗੁਣ ਐਸ਼ ਵਿਚ, ਆਲੇ-ਦੁਆਲੇ ਦੀ ਸ਼ਲਾਘਾ ਹਾਸਲ ਕਰਦਿਆਂ ਹੋਇਆਂ ਵੀ, ਰਸ਼ਕ-ਯੋਗ ਜੀਵਨ ਬਿਤਾ ਸਕਦਾ ਸੀ। ਪਰ ਨਹੀਂ, ਗੁਰੂ ਜੀ ਨੇ ਸੌਖੇ ਸਭ ਰਸਤੇ ਛਡ ਕੇ ਕਿਰਪਾਨਾਂ ਦੀ ਧਾਰ ਉਤੇ ਤੁਰਨਾ ਚੁਣਿਆਂ, ਕੇਵਲ ਏਸ ਲਈ ਕਿ ਉਨ੍ਹਾਂ ਦੇ ਅੰਦਰ ਪ੍ਰੇਮ ਦੀ ਪੀੜ ਸੀ।

ਏਸ ਪ੍ਰੇਮ-ਪੀੜ ਦਾ ਅੰਦਾਜ਼ਾ ਉਨ੍ਹਾਂ ਦੀ ਕੁਰਬਾਨੀ ਤੋਂ ਲੱਗ ਸਕਦਾ ਹੈ। ਉਹਨਾਂ ਆਪਣਾ ਆਪ, ਮਾਤਾ ਪਿਤਾ, ਚਾਰੇ ਪੁੱਤਰ ਦੁਨੀਆਂ ਦੇ ਦੁਖੀ ਹਿੱਸੇ ਉਤੋਂ ਆਪਣੀ ਮਰਜ਼ੀ ਨਾਲ ਕੁਰਬਾਨ ਕਰ ਦਿਤੇ ਸਨ।

ਜਿਹੜੇ ਸ਼ਰਧਾਲੂ ਗੁਰੂ ਗੋਬਿੰਦ ਸਿੰਘ ਨੂੰ ਨਿਰੰਕਾਰ ਆਖਦੇ ਹਨ ਉਹ ਨਿਰਾ ਗੁਰੂ ਜੀ ਦੀ ਹੁਕਮ-ਅਦੂਲੀ ਹੀ ਨਹੀਂ ਕਰਦੇ, ਸਗੋਂ ਗੁਰੂ ਜੀ ਦੀ ਬੇ-ਮਿਸਾਲ ਕੁਰਬਾਨੀ ਵਿਚੋਂ ਜਾਨ ਕੱਢ ਦੇਂਦੇ ਹਨ। ਨਿਰੰਕਾਰ ਲਈ ਚਾਰ ਬੱਚੇ ਕੀ, ਚਾਲ੍ਹੀ ਕ੍ਰੋੜ ਵੀ ਕੁਰਬਾਨ ਕਰ ਛੱਡਣੇ ਮੁਸ਼ਕਲ ਨਹੀਂ। ਪਰ ਜਿਦ੍ਹੇ ਸਰੀਰ ਵਿਚ ਸਾਡੇ ਵਰਗਾ ਖ਼ੂਨ ਗਰਮ ਸੀ, ਜਿਦ੍ਹੇ ਦਿਲ ਵਿਚ ਸਾਡੇ ਵਰਗੀ ਮਮਤਾ ਦੀ ਖੋਹ ਸੀ, ਸਾਡੇ ਵਰਗੀ ਪੀੜ ਸੀ, ਜੇ ਉਹ ਸਚਾਈ ਦੇ ਹਵਨ-ਕੁੰਡ ਵਿਚ ਸਾਰ੍ਹਾ ਸਰਬੰਸ ਪਾ ਸਕਦਾ ਸੀ ਤਾਂ ਆਪ-ਮੁਹਾਰੇ ਸਾਡਾ ਸਿਰ ਉਹਦੀ ਮਹਾਨਤਾ ਅਗੇ ਝੁੱਕ ਜਾਂਦਾ ਹੈ, ਮੋਹ-ਮਾਇਆ ਦੀ ਚਾਰ-ਦੀਵਾਰੀ ਤਿੜਕ ਪੈਂਦੀ ਹੈ ਤੇ ਤ੍ਰੇੜਾਂ ਵਿਚੋਂ ਸਿਰਜਨਹਾਰ ਦੀ ਝਲਕ ਪੈ ਜਾਂਦੀ ਹੈ।

ਅਸੀਂ ਨਿਤ ਬਾਹਵਾਂ ਉਲਾਰ ਕੇ ਆਖਦੇ ਹਾਂ, "ਘੋਲ ਘਤੇ ਤੈਥੋਂ ਕਲਗੀਆਂ ਵਾਲਿਆ।" ਪਰ ਅਸਲ ਵਿਚ ਉਹ ਕਲਗੀਆਂ ਵਾਲਾ ਹੀ ਸੀ ਜਿਹੜਾ ਆਪਣਾ ਸਭ ਕੁਝ ਸਾਡੇ ਉਤੋਂ ਘੋਲ ਘੁਮਾ ਸਕਦਾ ਸੀ; ਅਸੀਂ ਤੇ ਆਪਣੀ

ਇੱਕ ਨਿੱਕੀ ਜਿਹੀ ਗ਼ਰਜ਼ ਵੀ ਉਹਦੇ ਤੋਂ ਨਹੀਂ ਘੋਲ ਘੁਮਾ ਸਕਦੇ। ਉਹ ਗੁਰੂ ਗੋਬਿੰਦ ਸਿੰਘ ਹੀ ਸੀ ਜਿਹੜਾ ਆਪਣਾ ਸਰਬੰਸ ਕੁਹਾ ਸਕਦਾ ਸੀ; ਅਸੀਂ ਤੇ ਆਪਣੇ ਤਅੱਸਬਾਂ, ਧੜਿਆਂ ਨੂੰ ਘੁੱਟ ਘੁੱਟ ਕੇ ਰੱਖਦੇ ਹਾਂ, ਕਿਤੇ ਕਲਗੀਆਂ ਵਾਲਾ ਇਨ੍ਹਾਂ ਦੀ ਹੀ ਕੁਰਬਾਨੀ ਨਾ ਮੰਗ ਲਵੇ। ਉਹ ਕਲਗੀਆਂ ਵਾਲਾ ਹੀ ਸੀ ਜਿਸ ਦਾ ਨਿਵਾਜਿਆ ਕਨ੍ਹਈਆ ਜੰਗ ਵਿਚ ਸਿੱਖਾਂ ਤੇ ਮੁਸਲਮਾਨਾਂ ਦੋਹਾਂ ਨੂੰ ਬਿਨਾਂ ਵਿਤਕਰੇ ਪਾਣੀ ਪਿਆਂਦਾ ਸੀ; ਅਸੀਂ ਤੇ ਆਪਣੇ ਭਰਾਵਾਂ ਨੂੰ ਸਾਂਝੇ ਖੂਹ ਤੋਂ ਧੱਕੇ ਦੇਂਦੇ ਹਾਂ। ਉਹ ਕਲਗੀਆਂ ਵਾਲਾ ਹੀ ਸੀ ਜਿਹੜਾ ਦੁਸ਼ਮਣ ਦੀ ਇਸਤਰੀ ਦਾ ਡੋਲਾ ਘੇਰੇ ਵਿਚ ਆ ਜਾਣ ਉਤੇ ਹੁਕਮ ਦੇਂਦਾ ਸੀ ਕਿ ਉਸ ਨੂੰ ਹਿਫ਼ਾਜ਼ਤ ਨਾਲ ਥਾਵੇਂ ਪੁਚਾਇਆ ਜਾਵੇ; ਅਸੀਂ ਸੱਜਣਾਂ ਦੀਆਂ ਇਸਤ੍ਰੀਆਂ ਨੂੰ ਉਜਾਂ ਲਾਂਦੇ ਹਾਂ। ਉਹੁ ਗੁਰੂ ਗੋਬਿੰਦ ਸਿੰਘ ਹੀ ਸੀ ਜਿਹੜਾ ਸਭ ਕੁਝ ਸੋਹਣਾ ਆਖ ਕੇ, ਸੋਹਣਾ ਕਰ ਕੇ, ਸਨਿਮਰ ਆਪਣੇ ਆਪ ਨੂੰ "ਮੈਂ ਹੂ ਪ੍ਰਮ ਪੁਰਖ ਕਾ ਦਾਸਾ" ਆਖ ਸਕਦਾ ਸੀ ਤੇ ਆਪਣੀ ਅਪਹੁੰਚ ਬਾਣੀ ਨੂੰ ਪ੍ਰਭੂ ਦੀ ਬਾਣੀ ਆਖ ਕੇ ਪੂਜਾ-ਪਰੱਸਤਸ਼ ਤੋਂ ਬੇ-ਹੱਕ ਬਣਾ ਸਕਦਾ ਸੀ। ਅਸੀਂ ਜੇ ਥੋੜ੍ਹੀ ਜਿਹੀ ਅਕਲ ਦੇ ਮਾਲਕ ਵੀ ਹੋ ਜਾਈਏ ਤਾਂ ਪਰੱਸਤਸ਼ ਦੇ ਅਧਿਕਾਰੀ ਬਣ ਜਾਂਦੇ ਹਾਂ, ਆਪਣੇ ਨਾਲੋਂ ਘਟ ਪਰਖ ਵਾਲੀਆਂ ਸਾਦੀਆਂ ਅਕਲਾਂ ਨੂੰ ਅਸਰ ਹੇਠ ਲਿਆ ਕੇ, ਉਹਨਾਂ ਦੇ ਆਪਣੇ ਖੰਭ ਵਰਤਣ ਖੁਣੋਂ ਸੁਕਾ ਦੇਂਦੇ ਹਾਂ। ਪਾਤਸ਼ਾਹ ਹੋ ਕੇ ਗੁਰੂ ਗੋਬਿੰਦ ਸਿੰਘ ਨਾਈਆਂ ਤੇ ਛੀਂਬਿਆਂ ਕੋਲੋਂ ਅੰਮ੍ਰਿਤ ਛਕ ਸਕਦਾ ਸੀ, ਅਸੀਂ ਕੰਗਾਲ ਹੋ ਕੇ ਭਰਾਵਾਂ ਨੂੰ ਨੀਚ ਆਖਦੇ ਹਾਂ ਤੇ ਉਨ੍ਹਾਂ ਕੋਲੋਂ ਕੰਨੀਆਂ ਸਾਂਭਦੇ ਹਾਂ।

( ਦਸੰਬਰ 1933

# ਗੁਰੂ ਗੋਬਿੰਦ ਸਿੰਘ ਜੀ ਦਾ ਜੀਵਨ-ਕਰਤੱਵ




ਮਹਾਂ-ਪੁਰਖਾਂ ਵਿਚ ਈਸ਼ਵਰ ਅਵਤਾਰ ਧਾਰੇ ਜਾਂ ਨਾ ਧਾਰੇ, ਪਰ ਲੋਕਾਂ ਦੀਆਂ ਲੋੜਾਂ ਤੇ ਇਰਾਦੇ ਉਹਨਾਂ ਵਿਚ ਜ਼ਰੂਰ ਸਰੀਰ ਧਾਰਦੇ ਹਨ।

ਅਸਲੀ ਵੱਡੇ ਗੁਰੂ, ਵੱਡੇ ਕਵੀ, ਵੱਡੇ ਲਿਖਾਰੀ ਲੋਕ-ਰੂਹ ਨੂੰ ਰਸਮਾਂ ਤੇ ਭਰਮਾਂ ਦੀ ਮੌਤ-ਜੱਫੀ ਵਿਚੋਂ ਕੱਢਣ ਤੇ ਲੋਕਾਂ ਦੀਆਂ ਅੱਖਾਂ ਖੁਲ੍ਹੀਆਂ ਰੱਖਣ ਲਈ ਆਉਂਦੇ ਹਨ। ਲੋਕਾਂ ਵਿਚ ਕਈ ਇਹੋ ਜਿਹੇ ਵੱਖਰੇ ਲਾਭਾਂ ਦੇ ਜਨੂੰਨੀ ਪੈਦਾ ਹੋ ਜਾਂਦੇ ਹਨ, ਜਿਹੜੇ ਅਨੇਕਾਂ ਤਰ੍ਹਾਂ ਦੇ ਸੂਖਮ ਜ਼ਹਿਰ, ਸਭਿਅਤਾ ਤੇ ਸ਼ਰਾਫ਼ਤ ਦੇ ਚਿੱਟੇ ਪਾਣੀਆਂ ਵਿਚ ਘੋਲ ਕੇ ਲੋਕਾਂ ਨੂੰ ਪਿਆਂਦੇ ਰਹਿੰਦੇ ਹਨ, ਤਾਂ ਕਿ ਉਹ ਵੱਖਰੇ ਲਾਭਾਂ ਬਾਰੇ ਹੁਸ਼ਿਆਰ ਨਾ ਹੋ ਜਾਣ।

ਇਹ ਜ਼ਹਿਰ ਜਦੋਂ ਪੰਜਾਬ ਦੇ ਲੋਕਾਂ ਦੇ ਲਹੂ ਵਿਚ ਰਚ ਗਏ ਸਨ, ਓਦੋਂ ਗੁਰੂ ਨਾਨਕ ਸਾਹਿਬ ਪੈਦਾ ਹੋਏ। ਪਾਪਾਂ ਦੀ ਜ਼ਿੰਦਗੀ ਵਿਚ ਬਦਮਸਤ ਰਾਜੇ ਤੇ ਅਮੀਰ ਜਨ-ਸਾਧਾਰਨ ਨੂੰ ਆਪਣੀ ਐਸ਼ ਦੇ ਵਸੀਲੇ ਸਮਝਦੇ ਸਨ। ਜ਼ਿੰਦਗੀ ਦੀ ਧਾਰਾ ਤੋਂ ਪਰ੍ਹਾਂ ਸੁਟਿਆ ਜਨ-ਸਾਧਾਰਨ ਸਿਰਫ਼ ਰੱਬੀ ਕਰਾਮਾਤਾਂ ਵਲ ਤੱਕਦਾ ਤੇ ਆਪਣੀਆਂ ਔਕੜਾਂ ਦਾ ਹਲ ਦੇਵੀਆਂ-ਦੇਵਤਿਆਂ ਕੋਲੋਂ ਢੂੰਡਦਾ ਸੀ। ਉਹਨੂੰ ਤੀਰਥ-ਯਾਤਰਾ ਦੇ ਚੱਕਰ ਵਿਚ ਫਸਾ ਕੇ ਤੇ ਹਵਨ-ਕੁੰਡਾਂ ਦੀ ਸੁਗੰਧੀ ਨਾਲ

ਨੀਮ-ਹੋਸ਼ ਕਰ ਕੇ ਉਹਦਾ ਸ੍ਵੈ-ਮਾਨ ਤੇ ਸ੍ਵੈ-ਭਰੋਸਾ ਖ਼ਤਮ ਕਰ ਦਿਤੇ ਗਏ ਸਨ। ਉਹਨੂੰ ਬੀਤੇ ਯੁਗ ਦੀ ਸ਼ਾਨ ਦੇ ਕਿਆਸੀ ਚਿੱਤਰਾਂ ਵਿਚ ਭੁਲਾ ਕੇ, ਪਾਪੀ ਰਾਜੇ ਤੇ ਅਮੀਰ ਵਰਤਮਾਨ ਵਿਚੋਂ ਜਿੰਨਾ ਹੁੰਦਾ ਆਪਣੇ ਲਈ ਸ਼ਹਿਦ ਨਚੋੜ ਰਹੇ ਸਨ।

ਗੁਰੂ ਨਾਨਕ ਸਾਹਿਬ ਏਸ ਗ਼ੈਰ-ਕੁਦਰਤੀ ਜ਼ਿੰਦਗੀ ਦੀ ਬਾਗ਼ੀ ਆਵਾਜ਼ ਸਨ। ਉਹਨਾਂ ਬੀਤੇ ਵਲੋਂ ਲੋਕਾਂ ਦਾ ਮੂੰਹ ਭੁਆ ਕੇ ਨਵਾਂ ਯੁਗ ਆਰੰਭਿਆ। ਉਹਨਾਂ ਦੇ ਅੱਠ ਹੋਰ ਜਾਨਸ਼ੀਨਾਂ ਨੇ ਏਸ ਯੁਗ ਦੀ ਉਸਾਰੀ ਉਤਾਂਹ ਖੜੀ। ਹਾਕਮ ਜਮਾਤਾਂ ਨੇ ਪਹਿਲਾਂ ਗੁਰੂ ਸਾਹਿਬਾਂ ਨੂੰ ਸੁਧਾਰਕ ਹੀ ਸਮਝਿਆ। ਸੁਧਾਰਕਾਂ ਨੂੰ ਹਾਕਮ ਬਹੁਤ ਲੰਮਾ ਰੱਸਾ ਛੱਡ ਦੇਂਦੇ ਹਨ। ਸੁਧਾਰਕਾਂ ਦੇ ਅਸਰ ਨਾਲੋਂ ਹਾਕਮਾਂ ਨੂੰ ਆਪਣੇ ਸੈਂਕੜੇ ਕਾਰਦਾਰਾਂ ਦੇ ਅਸਰ ਵਿਚ ਵਧੇਰੇ ਯਕੀਨ ਹੁੰਦਾ ਹੈ, ਜਿਹੜੇ ਲੋਕਾਂ ਨੂੰ ਸ਼ਾਨਦਾਰ ਰਵਾਇਤਾਂ ਤੇ ਕਹਾਣੀਆਂ ਦੀ ਅਲਫ਼-ਲੈਲਾ ਦੇ ਸ਼ਰਧਾਲੂ ਬਣਾਈ ਰੱਖਣ ਲਈ ਉਹਨਾਂ ਛੱਡੇ ਹੁੰਦੇ ਹਨ।

ਪਰ ਜਦੋਂ ਮੁਗ਼ਲ ਹਾਕਮਾਂ ਨੇ ਵੇਖਿਆ ਕਿ ਜ਼ਿੰਦਗੀ ਦੀਆਂ ਕੀਮਤਾਂ ਹੀ ਬਦਲੀਆਂ ਜਾ ਰਹੀਆਂ ਹਨ, ਤਾਂ ਉਹ ਖ਼ਬਰਦਾਰ ਹੋ ਗਏ, ਉਹਨਾਂ ਗੁਰੂ ਤੇਗ਼ ਬਹਾਦਰ ਵਰਗੇ ਸਾਈਂ ਲੋਕ ਨੂੰ ਸਿਰਫ਼ ਏਸ ਲਈ ਕਤਲ ਕੀਤਾ ਕਿ ਲੋਕ ਸਹਿਮ ਜਾਣ, ਪਰ ਗੁਰੂ ਸਾਹਿਬ ਦਾ ਬਹਾਦਰ ਪੁੱਤਰ, ਗੁਰੂ ਗੋਬਿੰਦ ਸਿੰਘ, ਗੁਰੂ ਨਾਨਕ ਸਾਹਿਬ ਦਾ ਆਰੰਭਿਆ ਯੁਗ ਸੰਪੂਰਨ ਕਰਨ ਲਈ ਮੈਦਾਨ ਵਿਚ ਆਇਆ।

ਗੁਰੂ ਗੋਬਿੰਦ ਸਿੰਘ ਨੇ ਪਰਬਤ ਵਰਗੀ ਅਚਲ ਮੁਗ਼ਲ ਸਲਤਨਤ ਦੇ ਮੁਕਾਬਲੇ ਵਿਚ ਤਲਵਾਰ ਚੁੱਕ ਲਈ, ਤੇ ਏਸ ਤਲਵਾਰ ਨੇ ਮੌਤ ਦਾ ਹਨੇਰਾ ਮੂੰਹ ਲਿਸ਼ਕਾ ਕੇ ਕਮਜ਼ੋਰ ਹੋਏ ਲੋਕਾਂ ਦਾ ਡਰ ਭਓ ਦੂਰ ਕਰ ਦਿਤਾ, ਤੇ ਉਚੇਰੇ ਆਕਾਸ਼ਾਂ ਲਈ ਫੜਫੜਾਂਦੇ ਉਹਨਾਂ ਦੇ ਬਾਜ਼ ਨੇ ਨਿਰਬਲ ਦਿਲਾਂ ਨੂੰ ਹੁਲਾਰਾ ਦਿਤਾ, ਤੇ ਜ਼ਿੰਦਗੀ ਦੀਆਂ ਔਕੜਾਂ ਉਤੇ ਦੁੜਕੀ ਮਾਰ ਚੜ੍ਹਨ ਵਾਲੇ ਨੀਲੇ ਘੋੜੇ ਨੇ ਇਕ ਵਿਚ ਅਨੇਕਾਂ ਦੇ ਮੁਕਾਬਲੇ ਦਾ ਜੋਸ਼ ਭੜਕਾ ਦਿਤਾ।

ਓੜਕ ਉਹਨਾਂ ਨੂੰ ਫ਼ਤਹਿ ਹੋਈ। ਗੁਰੂ ਨਾਨਕ ਸਾਹਿਬ ਦੀ ਜੀਵਨ-ਜਾਚ ਪੰਜਾਬ ਵਿਚ ਕਬੂਲ ਕੀਤੀ ਗਈ ਤੇ ਹਿੰਦੁਸਤਾਨ ਸਾਰੇ ਉਤੇ ਉਹਦਾ ਅਸਰ ਪਿਆ। ਇਹ ਮਜ਼੍ਹਬ ਨਹੀਂ ਸੀ, ਇਹ ਜ਼ਿੰਦਗੀ ਦਾ ਇਕ ਢੰਗ ਸੀ; ਹਿੰਦੂਆਂ, ਸਿੱਖਾਂ, ਮੁਸਲਮਾਨਾਂ ਸਭਨਾਂ ਲਈ ਇਹ ਸਾਂਝਾ ਸੀ, ਤੇ ਪੰਜਾਬ ਵਿਚ ਸਾਰਿਆਂ ਨੇ ਇਹਨੂੰ ਅਪਣਾਇਆ ਵੀ।

ਥੋੜੇ ਜਿਹੇ ਸ਼ਬਦਾਂ ਵਿਚ, ਇਹ ਗੁਰੂ ਗੋਬਿੰਦ ਸਿੰਘ ਜੀ ਦਾ ਕਰਤੱਵ ਸੀ, ਜਿਦ੍ਹੇ ਵਿਚ ਉਹਨਾਂ ਨੂੰ ਪੂਰੀ ਕਾਮਯਾਬੀ ਹਾਸਲ ਹੋਈ। ਪਰ ਅਸੀਂ ਜਿਹੜੇ ਆਪਣੇ ਆਪ ਨੂੰ ਖ਼ਾਸ ਤੌਰ 'ਤੇ ਉਹਨਾਂ ਦੇ ਸਿੱਖ ਸਮਝਦੇ ਹਾਂ, ਉਹਨਾਂ ਦੇ ਜਨਮ ਦਿਨ ਉਤੇ ਉਹਨਾਂ ਦੇ ਕਰਤੱਵ ਦਾ ਜ਼ਿਕਰ ਬਿਲਕੁਲ ਨਹੀਂ ਕਰਦੇ। ਸਾਡੇ ਮਨਾਏ ਗੁਰਪੁਰਬਾਂ ਉਤੇ ਕੱਚੀ ਜਿਹੀ ਸ਼ਾਨ ਜ਼ਰੂਰ ਹੁੰਦੀ ਹੈ, ਕੱਚੀ ਏਸ ਲਿਹਾਜ਼ ਤੋਂ ਕਿ ਸਜਾਵਟ ਭਾਵੇਂ ਡੁੱਲ੍ਹ ਡੁੱਲ੍ਹ ਪੈਂਦੀ ਹੈ, ਪਰ ਉਹਦੇ ਵਿਚ ਕੋਈ ਹੁਨਰ ਨਹੀਂ ਹੁੰਦਾ, ਕੋਈ ਸੁਹਜ ਨਹੀਂ ਹੁੰਦਾ। ਇਸ ਦੇ ਛੁਟ ਸਾਡੇ ਵਖਿਆਨਾਂ, ਸਾਡੀਆਂ ਕਵਿਤਾਵਾਂ ਤੇ ਸਾਡੀਆਂ ਸਾਖੀਆਂ ਦਾ ਸਾਰਾ ਜ਼ੋਰ ਉਹਨਾਂ ਦੀ ਕਲਗੀ, ਉਹਨਾਂ ਦੇ ਜੋੜੇ, ਉਹਨਾਂ ਦੇ ਘੋੜੇ ਤੇ ਉਹਨਾਂ ਦੇ ਬਾਜ਼ ਉਤੇ ਹੁੰਦਾ ਹੈ। ਅਸੀਂ ਕਲਗੀ ਨੂੰ, ਜੋੜੇ ਨੂੰ ਚੁੰਮਦੇ ਹਾਂ, ਘੋੜੇ ਦੀ ਨਿਲਿਤਣ ਦੇ ਪੁਲ ਬੰਨ੍ਹਦੇ ਹਾਂ, ਬਾਜ਼ ਨੂੰ ਵਾਜਾਂ ਮਾਰਦੇ ਹਾਂ। ਇਕ ਗੁਰਪੁਰਬ ਉਤੇ, ਸਾਡੇ ਗੁਰਦਵਾਰੇ ਵਿਚ ਇਕ ਕਵੀ ਨੇ ਉਹਨਾਂ ਦੀ ਜੁੱਤੀ ਦੀ ਨੋਕ ਉਤੋਂ ਨਾ ਸਿਰਫ਼ ਸਾਰਾ ਪੰਜਾਬ, ਸਗੋਂ ਸਾਰਾ ਹਿੰਦੁਸਤਾਨ ਹੀ ਵਾਰ ਸੁਟਿਆ। ਬਹੁਤਿਆਂ ਨੇ ਬੜੇ ਜਜ਼ਬਿਆਂ ਭਰੇ ਸ਼ਬਦਾਂ ਵਿਚ ਕਲਗੀ ਵਾਲੇ ਨੂੰ ਤਰਲੇ ਕੀਤੇ ਕਿ ਉਹ ਫੇਰ ਆਉਣ ਤੇ ਸਾਡਾ ਨਰਕ ਦੂਰ ਕਰਨ। ਕਈ ਉਹਨਾਂ ਦੇ ਸਰੀਰਕ ਦਰਸ਼ਨਾਂ ਦੀ ਆਸ ਵਿਚ ਸਮਾਧੀਆਂ ਲਾਉਣ ਦੀਆਂ ਗੱਲਾਂ ਕਰਦੇ ਰਹੇ, ਤਾਂ ਜੋ ਕਿਸੇ ਦਿਨ ਉਹਨਾਂ ਦੇ ਖੁਲ੍ਹੇ ਕਪਾਟਾਂ ਸਾਹਮਣੇ ਸਜੇ ਧਜੇ ਗੁਰੂ ਸਾਹਿਬ ਮੁਸਕਰਾ ਪੈਣ। ਪਰ ਗੁਰੂ ਸਾਹਿਬ ਦੇ ਕਰਤੱਵ ਬਾਰੇ ਕਿਸੇ ਕੁਝ ਨਾ ਆਖਿਆ।

ਅਸੀਂ ਇਹ ਕਦੇ ਨਹੀਂ ਸੋਚਿਆ, ਹਰ ਵਰ੍ਹੇ ਅਸੀਂ ਏਸ ਤਰ੍ਹਾਂ ਸ਼ਰਧਾ ਭਰੀਆਂ ਬੇਨਤੀਆਂ ਗੁਰੂ-ਚਰਨਾਂ ਵਿਚ ਕਰਦੇ ਹਾਂ, ਇਹ ਸੁਣੀਆਂ ਕਿਉਂ ਨਹੀਂ ਜਾਂਦੀਆਂ ? ਦਿਨੋ ਦਿਨ ਸਾਡੇ ਉਤੇ ਨਵੀਆਂ ਮੁਸੀਬਤਾਂ ਕਿਉਂ ਚੜ੍ਹੀਆਂ ਆ ਰਹੀਆਂ ਹਨ ?

ਅਜ ਮੈਂ ਤੁਹਾਡਾ ਧਿਆਨ ਚਤੁਰ ਜਮਾਤ ਦੀਆਂ ਉਹਨਾਂ ਚਾਲਾਕੀਆਂ ਵਲ ਕਰਾਣਾ ਚਾਹੁੰਦਾ ਹਾਂ, ਜਿਨ੍ਹਾਂ ਕਰਕੇ ਨਾ ਸਿਰਫ਼ ਸਾਡੀਆਂ ਪ੍ਰੇਰਨਾਵਾਂ ਦਾ ਕੋਈ ਸਿੱਟਾ ਨਹੀਂ ਨਿਕਲਦਾ, ਸਗੋਂ ਸਾਡਾ ਗੁਰੂ ਵੀ ਸਾਡੇ ਕੋਲੋਂ ਖੋਹਿਆ ਜਾ ਰਿਹਾ ਹੈ। ਅਜਕਲ੍ਹ ਅਸੀਂ ਐਨ ਉਹੀ ਕੁਝ ਕਰਨ ਲਗ ਪਏ ਹਾਂ, ਜਿਦ੍ਹੇ ਖਿਲਾਫ਼ ਉਹਨਾਂ ਜਹਾਦ ਕੀਤਾ ਸੀ। ਅਸੀਂ ਉਹਨਾਂ ਨੂੰ ਪ੍ਰਮੇਸ਼ਰ ਆਖਦੇ ਹਾਂ। ਅਸੀਂ ਉਹਨਾਂ ਦੀ ਜੁੱਤੀ ਚੁੰਮਣ ਵਿਚ ਫ਼ਖ਼ਰ ਸਮਝਦੇ ਹਾਂ, ਜੁੱਤੀ ਦੀ ਨੋਕ ਤੋਂ

ਆਪਣਾ ਜਗ ਵਾਰ ਦੇਂਦੇ ਹਾਂ, ਉਹਨਾਂ ਦੀ ਤਸਵੀਰ ਅਗੇ ਮੱਥੇ ਟੇਕਦੇ ਹਾਂ।

ਅਸੀਂ ਕਿਉਂ ਏਸ ਤਰ੍ਹਾਂ ਉਹਨਾਂ ਦੀ ਸਿਖਿਆ ਦੇ ਉਲਟ ਕਰਨ ਲੱਗ ਪਏ ਹਾਂ ? ਇਹਦੀ ਤਹਿ ਵਿਚ ਲੁਟੇਰੀ ਜਮਾਤ ਦੀਆਂ ਚਾਲਾਂ ਹਨ ਜਿਨ੍ਹਾਂ ਉਦੋਂ ਸਾਨੂੰ ਰਸਮਾਂ ਤੇ ਵਹਿਮਾਂ ਵਿਚ ਜਕੜ ਕੇ ਬੇ-ਕਾਰ ਤੇ ਬੇ-ਅਸਰ ਬਣਾ ਦਿਤਾ ਸੀ। ਲੁੱਟ-ਖਸੁੱਟ ਕਰਨ ਵਾਲੀ ਜਮਾਤ ਅਜ ਵੀ ਸਾਡੀ ਬੇ-ਕਾਰੀ ਤੇ ਬੇ-ਅਸਰੀ ਵਿਚ ਦਿਲਚਸਪੀ ਰੱਖਦੀ ਹੈ। ਸਾਡੇ ਵਹਿਮ ਤੇ ਭਰਮ, ਸਾਡੀ ਨਜ਼ਰ ਉਹਨਾਂ ਦੀ ਚੋਰ-ਸੌਦਾਗਰੀ ਨਾਲ ਰੋਲੀ ਦੌਲਤ ਨੂੰ ਲੱਗਣ ਨਹੀਂ ਦੇਂਦੇ। ਏਸ ਜਮਾਤ ਦਾ ਕੋਈ ਧਰਮ ਨਹੀਂ ਹੁੰਦਾ। ਔਰੰਗਜ਼ੇਬ ਦੇ ਜ਼ਮਾਨੇ ਇਹਦੀ ਕਛ ਵਿਚ ਕੁਰਾਨ ਤੇ ਅਜ ਵੇਦ ਤੇ ਗ੍ਰੰਥ ਹਨ। ਇਹ ਕਰੋੜਾਂ ਰੁਪਈਏ ਹਰ ਵਰ੍ਹੇ ਖ਼ਰਚ ਕਰਦੀ ਹੈ, ਤਾਂ ਜੋ ਹਰ ਸਾਲ ਅਸੀਂ ਗੁਰੂ ਸਾਹਿਬਾਂ ਤੇ ਅਵਤਾਰਾਂ ਦੀ ਯਾਦ ਵਧੀ ਚੜ੍ਹੀ ਸ਼ਾਨ ਨਾਲ ਮਨਾਈਏ — ਸਿਰਫ਼ ਵੱਖਰੀ ਤਰ੍ਹਾਂ ਨਾ ਮਨਾਈਏ। ਆਲੀ-ਸ਼ਾਨ ਗੁਰਦਵਾਰਿਆਂ ਤੇ ਮੰਦਰਾਂ ਦੀ ਉਸਾਰੀ ਲਈ ਇਹ ਲੱਖਾਂ ਰੁਪਈਏ ਖ਼ਰਚ ਕਰਦੀ ਹੈ, ਅਗਿਆਨੀ ਪਰਚਾਰਕਾਂ ਦੀਆਂ ਤਨਖ਼ਾਹਾਂ ਦੇਂਦੀ ਹੈ, ਤਰ੍ਹਾਂ ਤਰ੍ਹਾਂ ਦੇ ਸਿਮਰਨ, ਸੰਪਟ ਪਾਠਾਂ ਦੇ ਰਿਵਾਜ ਚਲਾਂਦੀ ਹੈ, ਤੇ ਸਾਨੂੰ ਸ਼ਰਧਾ ਵਿਚ ਏਸ ਤਰ੍ਹਾਂ ਬੰਦ-ਨੇਤਰ ਰਖਣ ਦਾ ਜਤਨ ਕਰਦੀ ਹੈ ਕਿ ਅਸੀਂ ਜੁੱਤੀ ਦੀ ਨੋਕ ਤੋਂ ਉਤਾਂਹ ਕੁਝ ਵੇਖ ਹੀ ਨਾ ਸਕੀਏ। ਇਹ ਬੀਤੇ ਦੇ ਇਹੋ ਜਿਹੇ ਸੋਹਣੇ ਬੁੱਤ ਸਾਡੇ ਸਾਹਮਣੇ ਰਖਦੀ ਹੈ ਕਿ ਅਸੀਂ ਵਰਤਮਾਨ ਉਹਨਾਂ ਲਈ ਛਡ ਦੇਈਏ।

ਇਹੀ ਕਾਰਨ ਹੈ ਕਿ ਅਸੀਂ ਏਨੇ ਚਿਰ ਤੋਂ ਗੁਰੂ ਗੋਬਿੰਦ ਸਿੰਘ ਜੀ ਦੇ ਗੁਣ ਗਾਉਂਦੇ ਹਾਂ, ਪਰ ਉਹਨਾਂ ਦਾ ਕੋਈ ਗੁਣ ਆਪਣੇ ਵਿਚ ਪੈਦਾ ਨਹੀਂ ਕਰ ਸਕੇ ।

ਮਨ ਜੈਸਾ ਸੇਵਹਿ ਤੈਸਾ ਹੋਵਹਿ
ਤੇਹੇ ਕਰਮ ਕਮਾਏ ।

ਕਿਉਂਕਿ ਅਸੀਂ ਉਹੋ ਜਿਹੇ ਨਹੀਂ ਹੁੰਦੇ ਜਾ ਰਹੇ, ਸਾਨੂੰ ਚਿੰਤਨ ਹੋਣਾ ਚਾਹੀਦਾ ਹੈ। ਤਰਲੇ ਸਾਡੀ ਅਹੁਰ ਦਾ ਇਲਾਜ ਨਹੀਂ। ਗੁਰੂ ਸਾਹਿਬ ਨੇ ਤਰਲੇ ਨਹੀਂ ਸਨ ਕੀਤੇ। ਬੀਤੇ ਦੇ ਭਾਬੜ ਹਿੱਸ ਗਏ। ਉਹਨਾਂ ਭਾਂਬੜਾਂ ਦਾ ਕੋਈ ਚੰਗਿਆੜਾ ਸਾਡਾ ਜੀਵਨ ਨਹੀਂ ਭਖ਼ਾ ਸਕੇਗਾ। ਬੜੀ ਚਾਲਾਕੀ ਨਾਲ ਵਰਤ-ਮਾਨ ਜ਼ਿੰਦਗੀ ਲਈ ਸਾਡਾ ਰੋਸ ਰੋਕਣ ਵਾਸਤੇ ਸਾਨੂੰ ਸਵਾ ਸਵਾ ਲਖ ਜਪੁਜੀ

ਸਾਹਿਬ ਤੇ ਗਾਇਤ੍ਰੀ ਮੰਤਰ ਦੇ ਪਾਠਾਂ ਵਿਚ ਭੁਲਾਇਆ ਜਾਂਦਾ ਹੈ। ਮਨੋਰਥ ਇਹ ਹੈ ਕਿ ਨਾ ਕੋਈ ਵਿਹਲਾ ਪਲ ਮਿਲੇ ਤੇ ਨਾ ਅਸੀਂ ਸੋਚੀਏ। ਸਾਨੂੰ ਮੱਕਾ ਫੇਰਨ, ਰੇਠੇ ਮਿੱਠੇ ਕਰਨ ਦੀਆਂ ਨਾਟਕੀ ਕਰਾਮਾਤਾਂ ਨਾਲ ਪਰਚਾਇਆ ਜਾਂਦਾ ਹੈ, ਮਤੇ ਅਸੀਂ ਯੁਗ ਫੇਰਨ ਦੀ ਵਡੇਰੀ ਕਰਾਮਾਤ ਦੇ ਅਸਰ ਹੇਠਾਂ ਆ ਜਾਈਏ।

ਗੁਰੂ ਗੋਬਿੰਦ ਸਿੰਘ ਜੀ ਸਾਨੂੰ ਹਰ ਮੁਸ਼ਕਲ ਦੇ ਖ਼ਿਲਾਫ਼ ਬਹਾਦਰੀ ਨਾਲ ਲੜਨ ਦੀ ਸਿਖਿਆ ਦੇਂਦੇ ਹਨ, ਹਰ ਕਿਸਮ ਦੇ ਗ਼ਲਤ ਇਤਕਾਦਾਂ ਤੋਂ ਸੁਤੰਤਰ ਕਰਦੇ ਹਨ। ਕੋਈ ਦਿਮਾਗ਼ੀ ਦਰ ਬੰਦ ਪਿਆ ਰਹਿਣ ਨਹੀਂ ਦੇਂਦੇ, ਜਾਪ ਤਾਪ ਬਾਰੇ ਵੀ ਪ੍ਰਚਲਤ ਭੁਲੇਖੇ ਉਹਨਾਂ ਸਾਫ਼ ਕਰ ਦਿੱਤੇ ਸਨ। ਉਹ ਸਿਰਫ਼ ਸ਼ੁਭ ਕਰਮਾਂ ਦਾ ਵਰ ਮੰਗਦੇ ਹਨ, ਤੇ ਹਰ ਸ਼ਖ਼ਸ ਨੂੰ ਖ਼ੁਸ਼ਹਾਲ ਰਖਣ ਵਾਲੀ ਜੀਵਨ-ਜਾਚ ਦੀ ਖ਼ਾਤਰ 'ਜੂਝ ਮਰਨ' ਨੂੰ ਤਿਆਰ ਰਹਿੰਦੇ ਹਨ। ਉਹਨਾਂ ਨੂੰ ਆਪਣੀ ਜਿੱਤ ਦਾ ਨਿਸਚਾ ਹੈ, ਕਿਉਂਕਿ ਉਹਨਾਂ ਨੂੰ ਲੋਕਾਂ ਦੀ ਅੰਤਮ ਜਿੱਤ ਵਿਚ ਨਿਸਚਾ ਹੈ।

ਆਓ ! ਅਸੀਂ ਉਹਨਾਂ ਦੀ ਯਾਦ ਵਿਚੋਂ ਬਹਾਦਰੀ, ਨਿਰਭੈਤਾ, ਰੌਸ਼ਨ-ਦਿਮਾਗ਼ੀ ਤੇ ਇਨਸਾਫ਼ ਦੀ ਜਿੱਤ ਵਿਚ ਨਿਸਚਾ, ਸ੍ਵੈ-ਮਾਨ, ਤੇ ਮਨੁੱਖੀ ਗੌਰਵ ਦੇ ਸਬਕ ਲਈਏ, "ਮਾਨਸ ਦੀ ਜਾਤ ਸਭੈ ਏਕੈ ਪਹਿਚਾਨਬੋ" ਤੇ ਸਾਰਿਆ ਨੂੰ ਇਕੋ ਜੋਤ ਦੇ ਸਰੂਪ ਜਾਣ ਕੇ ਸਭ ਦੇ ਸਾਂਝੇ ਭਲੇ ਲਈ ਮਨੁੱਖ ਬਰਾਦਰੀ ਰਚੀਏ।

(ਜਨਵਰੀ 1949

# ਅਮਲੀ ਜੀਵਨ ਵਾਲਾ ਗੁਰੂ

...ਗੁਰੂ ਗੋਬਿੰਦ ਸਿੰਘ, ਅਮਲੀ ਜੀਵਨ ਵਾਲਾ ਗੁਰੂ ਫੋਕੀਆਂ ਖ਼ੁਸ਼-ਕੱਥਨੀਆਂ ਤੋਂ ਨਹੀਂ ਭਰਮ ਸਕਦਾ। ਜਦੋਂ ਅੱਖਾਂ ਮੀਟ ਕੇ ਅਸੀਂ ਅਰਦਾਸ ਕਰਦੇ ਹਾਂ, ਉਹ ਸਾਨੂੰ ਗੁਆਂਢੀ ਦੇ ਦਿਲ ਦੀ ਤੱਕੜੀ ਵਿਚ ਤੋਲਦਾ ਹੁੰਦਾ ਹੈ, ਮੁੱਲ ਪਾਂਦਾ ਜਾਂ ਤਾਵਾਨ ਲਾਂਦਾ ਹੈ। ਜਦੋਂ ਅਸੀਂ ਸੁਨਹਿਰੀ ਮੰਦਰਾਂ ਵਿਚ ਵੱਡੇ ਵੱਡੇ ਨਾਵਾਂ ਨਾਲ ਉਹਨੂੰ ਪੁਕਾਰਦੇ ਹਾਂ ਤੇ ਸੁਰਾਂ ਸਵਾਰ ਸਵਾਰ ਕੇ "ਸੋਹਣਿਆਂ ਦੇ ਸੋਹਣੇ, ਮਿੱਤਰਾਂ ਦੇ ਸਾਈਂ, ਤੇ ਸਭ ਦੇ ਸਾਂਝੇ ਰਖਿਅਕ" ਆਖ ਆਖ ਕੇ ਬੁਲਾਂਦੇ ਹਾਂ, ਤਾਂ ਉਹ ਡਿਓੜ੍ਹੀ ਦੇ ਬਾਹਰੋਂ ਉੱਤਰ ਦੇਂਦਾ ਹੈ :

"ਮੈਂ ਕਿਸੇ ਅਸਮਾਨ ਉਤੇ ਨਹੀਂ ਵੱਸਦਾ! ਮੈਨੂੰ ਕਿਸੇ ਮੰਡਲ ਵਿਚ ਤਖ਼ਤ ਉਤੇ ਬਿਰਾਜਿਆ ਵੇਖਣ ਦੀ ਤੁਹਾਡੀ ਆਸ ਕੂੜੀ ਹੈ! ਮੇਰਾ ਬਹੁਤਾ ਸਮਾਂ ਗੰਦੀਆਂ ਗਲੀਆਂ ਵਿਚ, ਹਨੇਰੇ ਕੋਠਿਆਂ ਵਿਚ, ਧੁਪੇ ਸੜਦੀਆਂ ਤੇ ਪਾਲੇ ਠਰਦੀਆਂ ਹਿੱਕਾਂ ਵਿਚ, ਤੁਹਾਡੇ ਪੈਰਾਂ ਵਿਚ ਰੁਲਦੇ ਨਿਰਧਨਾਂ ਦੀ ਮੈਲ ਧੂੜ ਵਿਚ ਲੰਘਦਾ ਹੈ! ਜੇ ਇਹਨਾਂ ਥਾਵਾਂ ਵਿਚੋਂ ਢੂੰਡ ਕੇ ਤੁਸਾਂ ਮੈਨੂੰ ਭੋਗ ਨਹੀਂ ਲੁਆਇਆ, ਜੇ ਮੇਰੀ ਧੂੜ ਨਹੀਂ ਝਾੜੀ, ਤੇ ਜੇ ਮੇਰੇ ਨੰਗੇਜ ਉਤੇ ਕੋਈ ਰੁਮਾਲ ਨਹੀਂ ਚੜ੍ਹਾਇਆ, ਤਾਂ ਪੂਜਾ-ਪਾਠ ਤੁਹਾਡੇ ਨਿਸਫਲ!"

ਹੈ ਵੀ ਠੀਕ! ਲੇਖਕ ਦੀ ਪਛਾਣ ਉਹਦੇ ਗ੍ਰੰਥ ਵਿਚ ਹੈ! ਰਾਗੀ ਦੀ ਪਛਾਣ ਉਹਦੇ ਰਾਗ ਵਿਚ ਹੈ! ਖ਼ਾਲਿਕ ਦੀ ਪਛਾਣ ਉਹਦੀ ਖ਼ਲਕਤ ਵਿਚ ਹੈ, ਤੇ ਦੀਨਾਂ ਦੇ ਨਾਥ ਦੀ ਪਛਾਣ ਉਹਦੇ ਦੀਨਾਂ ਵਿਚ ਹੈ।......

(ਜਨਵਰੀ 1951

# 'ਪਰਮ ਮਨੁੱਖ' ਕਿਉਂ ?

ਗੁਰੂ ਸਾਹਿਬ ਨੂੰ ਮੈਂ ਅਵਤਾਰ ਨਹੀਂ ਆਖਿਆ — ਅਵਤਾਰ ਕਿਸੇ ਬਾਹਰਲੀ ਤਾਕਤ ਦੀ ਚੋਣ ਨਾਲ ਹੀ ਕੋਈ ਬਣਦਾ ਹੋਵੇਗਾ, ਪਰ ਪਰਮ ਮਨੁੱਖ ਕੋਈ ਆਪਣੇ ਗਿਆਨ, ਪ੍ਰੇਮ ਤੇ ਬੀਰਤਾ ਨਾਲ ਹੀ ਬਣ ਸਕਦਾ ਹੈ — ਤੇ ਗੁਰੂ ਗੋਬਿੰਦ ਸਿੰਘ ਨੇ ਇਕਤਾਲੀ ਵਰ੍ਹੇ ਦੀ ਛੋਟੀ ਜਿੰਨੀ ਉਮਰ ਵਿਚ ਗਿਆਨ, ਪ੍ਰੇਮ ਤੇ ਬੀਰਤਾ ਵਿਚ ਪਰਮ ਮਨੁੱਖ ਹੋਣ ਦਾ ਰੁਤਬਾ ਹਾਸਲ ਕਰ ਲਿਆ। ਅਵਤਾਰ ਤਾਰੀਖ਼ ਵਿਚ ਅਨੇਕਾਂ, ਪਰਮ ਮਨੁੱਖ ਵਿਰਲੇ ਹਨ।

ਗੁਰੂ ਸਾਹਿਬ ਦਾ ਪਰਵਾਰ ਪੰਜਾਬ ਦੀ ਵਸੋਂ, ਇਹਨਾਂ ਦਾ ਜਨਮ ਪਟਨੇ ਵਿਚ, ਪਲੇ ਇਹ ਕਿਤੇ, ਤਲਵਾਰਾਂ ਇਹਨਾਂ ਕਿਤੇ ਮਾਰੀਆਂ, ਰਾਜਿਆਂ ਮਹਾ-ਰਾਜਿਆਂ ਤੇ ਸ਼ਾਹਾਂ ਦੇ ਸ਼ਾਹਾਂ ਨਾਲ ਟੱਕਰ ਲਈ; ਔਰੰਗਜ਼ੇਬ ਵਰਗੇ ਤਖ਼ਤ-ਨਸ਼ੀਨ ਨੂੰ ਦੀਨੇ ਕਾਂਗੜੇ ਪਿੰਡ ਦੀ ਖ਼ਾਕ-ਨਸ਼ੀਨੀ ਵਿਚੋਂ ਜ਼ਫ਼ਰਨਾਮਾ ਲਿਖਿਆ; ਲੜਾਈ ਵਿਚੋਂ ਵਿਹਲੀਆਂ ਘੜੀਆਂ ਚੁਣ ਕੇ ਕਈ ਇਲਮ ਸਿਖੇ, ਕਵਿਤਾ ਲਿਖੀ, ਵਿਦਵਾਨਾਂ ਦੀ ਮਿਲਵਰਤਣ ਲਈ, ਸਾਹਿਤ ਤੇ ਸਭਿਅਤਾ ਦਾ ਸ਼ੌਕ ਜਗਾਇਆ — ਤੇ ਤਿਲੰਗਾਨਾ ਵਿਚ ਜਾ ਕੇ ਕਤਲ ਹੋਏ।

ਹੁਸਨ-ਸ਼ਨਾਸ ਤੇ ਹੁਸੀਨ, ਰਸੀਲਾ ਤੇ ਛਬੀਲਾ, ਖ਼ੁਸ਼-ਬੋਲ ਤੇ ਖ਼ੁਸ਼-

ਅਦਾ, ਵਿਦਵਾਨ ਤੇ ਕਵੀ, ਬਹਾਦਰ ਤੇ ਨਿਡਰ — ਤੇ ਸਭ ਤੋਂ ਵਧ ਪ੍ਰੇਮ ਦੀ ਮੂਰਤ, ਗੁਰੂ ਗੋਬਿੰਦ ਸਿੰਘ ਵਰਤਮਾਨ ਪੰਜਾਬ ਤੇ ਪੰਜਾਬੀਅਤ ਦਾ ਨੀਂਹ-ਧਰਤਾ ਸੀ। ਗੁਰੂ ਨਾਨਕ ਨੇ ਪੰਜਾਬ ਤੇ ਪੰਜਾਬੀਆਂ ਨੂੰ ਜ਼ਿੰਦਗੀ ਦੀਆਂ ਨਵੀਆਂ ਕੀਮਤਾਂ ਦਿਤੀਆਂ ਸਨ, ਜ਼ਿੰਦਗੀ ਦੀਆਂ ਖ਼ੁਸ਼ੀਆਂ ਉਤੋਂ ਭਰਮਾਂ-ਵਹਿਮਾਂ ਦਾ ਪਰਛਾਵਾਂ ਲਾਹ ਕੇ ਜ਼ਿੰਦਗੀ ਨੂੰ ਜੀਉਣ-ਯੋਗ ਦਰਸਾਇਆ ਤੇ ਇਹਦੇ ਨਾਲ ਪਿਆਰ ਕਰਨਾ ਸਿਖਾਇਆ ਸੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਜ਼ਿੰਦਗੀ ਦੀਆਂ ਇਹਨਾਂ ਕੀਮਤਾਂ ਦੀ ਰਖਿਆ ਲਈ ਜਬਰ ਦੇ ਤਸ਼ੱਦਦ ਦੇ ਖ਼ਿਲਾਫ਼ ਟੱਕਰ ਲੈਣ ਦਾ ਜਿਗਰਾ ਕੀਤਾ।

ਜੇ ਜ਼ਿੰਦਗੀ ਪਿਆਰਨ ਯੋਗ ਨਹੀਂ, ਤਾਂ ਇਹ ਰਖਿਆ ਯੋਗ ਵੀ ਨਹੀਂ। ਜਿਹੜੀ ਕੌਮ ਜਾਂ ਜਿਹੜੇ ਲੋਕ ਜ਼ਿੰਦਗੀ ਨੂੰ ਸੁਪਨੇ ਮਾਤਰ, ਰੂਹ ਦਾ ਰਾਹੋਂ ਭਟਕ ਪੈਣਾ ਮੰਨਦੇ ਹਨ, ਉਹ ਪਰਲੋਕ ਨੂੰ ਆਪਣਾ ਅਸਲੀ ਲੋਕ ਸਮਝ ਕੇ ਏਸ ਲੋਕ ਉਤੇ ਬੇ-ਪਰਵਾਹ ਰਹਿੰਦੇ ਹਨ, ਤੇ ਹੌਲੀ ਹੌਲੀ ਗ਼ਲਤ ਰਸਮਾਂ ਤੇ ਗ਼ਲਤ ਇਤਕਾਦਾਂ, ਤੇ ਓੜਕ ਜਾਬਰ ਹਾਕਮਾਂ ਦੇ ਗ਼ੁਲਾਮ ਬਣ ਜਾਂਦੇ ਹਨ।

ਗੁਰੂ ਨਾਨਕ ਨੇ ਏਸ ਲੋਕ ਨੂੰ ਮਾਣਨ-ਯੋਗ ਸਮਾਂ ਆਖ ਕੇ ਚੰਗੇ ਕੰਮਾਂ ਰਾਹੀਂ ਚੰਗਾ ਖਾਣ, ਪੀਣ, ਪਹਿਨਣ ਤੇ ਪਿਆਰਨ ਦਾ ਪਰਚਾਰ ਕੀਤਾ। ਏਸ ਪਰਚਾਰ ਨੇ ਜ਼ਿੰਦਗੀ ਨੂੰ ਇਹੋ ਜਿਹਾ ਪਿਆਰਾ ਮਨੁੱਖੀ ਅਧਿਕਾਰ ਬਣਾ ਦਿਤਾ ਕਿ ਉਹਦੇ ਉਤੇ ਜਬਰ ਤੇ ਤਸ਼ੱਦਦ ਅਸਹਿ ਹੋ ਗਏ। ਗੁਰੂ ਗੋਬਿੰਦ ਸਿੰਘ ਨੇ ਮਨੁੱਖੀ ਅਧਿਕਾਰਾਂ ਦੀ ਸਰਬ-ਪਰਵਾਨਗੀ ਲਈ ਸੰਗ੍ਰਾਮ ਕਰਨਾ ਸਿਖਾਇਆ— ਪੰਜ ਦਸ ਸਾਥੀਆਂ ਤੋਂ ਸ਼ੁਰੂ ਕਰ ਕੇ ਜੰਗਜੂ ਲਸ਼ਕਰ ਬਣਾ ਲਿਆ, ਤੇ ਔਰੰਗਜ਼ੇਬ ਵਰਗੇ ਵੱਡੇ ਸੁਲਤਾਨ ਨੂੰ ਨਿਰਾ ਚਿੰਤਾ ਵਿਚ ਹੀ ਨਹੀਂ ਪਾਇਆ, ਉਹਦੇ ਪੈਰ ਉਖੇੜ ਦਿਤੇ, ਤੇ ਪੰਜਾਬ ਵਿਚ ਸਵਰਾਜ ਦੀ ਨੀਂਹ ਧਰ ਦਿੱਤੀ।

ਤੇ ਗੁਰੂ ਨਾਨਕ ਨੇ ਹੁਣ ਦੇ ਪੰਜਾਬ ਦਾ ਨਕਸ਼ਾ ਬਣਾਇਆ ਸੀ, ਤੇ ਗੁਰੂ ਗੋਬਿੰਦ ਸਿੰਘ ਉਹ ਮਹਾਨ ਇੰਜੀਨੀਅਰ ਸਨ, ਜਿਨ੍ਹਾਂ ਇਸ ਪੰਜਾਬ ਦੀ ਉਸਾਰੀ ਦਾ ਸਾਰਾ ਸਾਮਾਨ ਇਕੱਠਾ ਕੀਤਾ ਤੇ ਕਈ ਸਹਾਇਕ ਇੰਜੀਨੀਅਰਾਂ ਨੂੰ ਤਿਆਰ ਕੀਤਾ। ਪੰਜਾਬ ਦੀ ਹਿੰਦੁਸਤਾਨ ਵਿਚ ਇਕ ਵਿਸ਼ੇਸ਼ਤਾ ਹੈ — ਤੇ ਇਸ ਵਿਸ਼ੇਸ਼ਤਾ ਦੀਆਂ ਜੜ੍ਹਾਂ ਗੁਰੂ ਗੋਬਿੰਦ ਸਿੰਘ ਦੀ ਬੇ-ਮਿਸਾਲ ਦਲੇਰੀ ਵਿਚ ਹਨ, ਜਿਸ ਦਲੇਰੀ ਨੇ ਚਿੜੀਆਂ ਕੋਲੋਂ ਬਾਜ਼ ਤੁੜਾਏ, ਤੇ ਇਕ ਇਕ ਬੀਰ ਨੂੰ ਲੱਖਾਂ ਉਤੇ ਭਾਰੂ ਕੀਤਾ; ਇਹ ਗੁਰੂ ਗੋਬਿੰਦ ਸਿੰਘ ਦੀ ਉਸ ਕੁਰਬਾਨੀ ਵਿਚ ਹਨ

ਜਿਸ ਨੇ ਆਪਣੇ ਪਿਤਾ, ਆਪਣੇ ਚਾਰੇ ਬੱਚੇ, ਆਪਣਾ ਆਪ ਮਨੁਖੀ ਅਧਿਕਾਰਾਂ ਦੀ ਰਖਿਆ ਦਾ ਅਸੂਲ ਪਰਵਾਨ ਕਰਾਣ ਲਈ ਕੁਰਬਾਨ ਕਰ ਦਿਤੇ।

ਗੁਰੂ ਸਾਹਿਬ ਨੂੰ ਮੈਂ ਪਰਮ ਮਨੁਖ ਏਸ ਲਈ ਵੀ ਆਖਿਆ ਹੈ ਕਿ ਉਹ ਮਨੁੱਖਾਂ ਦੇ ਮਨੁੱਖ ਸਨ। ਉਹਨਾਂ ਵਿਚ ਨਾ ਹਿੰਦੂ ਨਾ ਮੁਸਲਮਾਨ ਦਾ ਵੇਰਵਾ ਸੀ। ਉਹਨਾਂ ਕੋਈ ਧਰਮ ਅਸਥਾਪਨ ਕਰਨ ਲਈ ਸੰਗਰਾਮ ਨਹੀਂ ਸੀ ਕੀਤਾ। ਉਹਨਾਂ ਮਸੰਦਾਂ ਨੂੰ ਢਾਹ ਕੇ ਢੇਰੀ ਕਰ ਦਿਤਾ ਜਦੋਂ ਉਹਨਾਂ ਉਗਰਾਹੀ ਕਰ ਕੇ ਇਕ ਸੰਸਥਾ ਜਿਹੀ ਕਾਇਮ ਕਰਨੀ ਚਾਹੀ। ਸਿਆਸੀ ਹਿੰਦੁਸਤਾਨ ਵਿਚ ਉਹ ਛਾਪਾਮਾਰ ਲੜਾਈ ਦੇ ਮੋਢੀ ਸਨ। ਉਹਨਾਂ ਦੇ ਸਿਪਾਹੀਆਂ ਨੇ ਕਈ ਹਜ਼ਾਰ ਇਸਤ੍ਰੀਆਂ ਨੂੰ ਅਹਿਮਦ ਸ਼ਾਹ ਅਬਦਾਲੀ ਤੇ ਨਾਦਰ ਸ਼ਾਹ ਦੀ ਕੈਦ ਵਿਚੋਂ ਛੁਡਾਇਆ। ਨਾਦਰ ਤੇ ਅਬਦਾਲੀ ਨੇ ਕਈ ਹਮਲੇ ਸਿਰਫ਼ ਹਿੰਦੂ ਇਸਤ੍ਰੀਆਂ ਨੂੰ ਕੱਢ ਕੇ ਖੜਨ ਲਈ ਕੀਤੇ। ਇਹਨਾਂ ਨੂੰ ਇਹ ਕਾਬਲ, ਕੰਧਾਰ, ਗ਼ਜ਼ਨੀ ਵਿਚ ਲੈ ਜਾਂਦੇ ਸਨ। ਗੁਰੂ ਸਾਹਿਬ ਕਿਸੇ ਮਜ਼ਬ ਦੇ ਪਰਚਾਰਕ ਨਹੀਂ ਸਨ, ਉਹ ਮਨੁਖੀ ਕੀਮਤਾਂ ਦੇ ਰਖਵਾਲੇ ਸਨ। ਉਹਨਾਂ ਦੇ ਛਾਪਾਮਾਰ ਜਹਵਾਨਿਆਂ ਦੇ ਰਾਹ ਮੱਲ ਲੈਂਦੇ ਤੇ ਮਜ਼ਲੂਮ ਇਸਤ੍ਰੀਆਂ ਨੂੰ ਉਨ੍ਹਾਂ ਦੇ ਪੰਜਿਆਂ ਤੋਂ ਛੁਡਾ ਲੈਂਦੇ ਸਨ।

ਇਹੋ ਜਿਹੇ ਔਖੇ ਫ਼ਰਜ਼ ਦੀ ਜੰਗ ਨਾਲ ਪਾਲਣਾ ਕਰਨ ਦੇ ਬਾਵਜੂਦ, ਪਰਮ ਮਨੁੱਖ ਗੁਰੂ ਸਾਹਿਬ ਨੇ ਜ਼ਿੰਦਗੀ ਦੀਆਂ ਕੋਮਲ ਕੀਮਤਾਂ ਵਲ ਕੋਈ ਘਟ ਧਿਆਨ ਨਹੀਂ ਸੀ ਦਿੱਤਾ। ਉਦੋਂ ਕਾਂਸ਼ੀ ਵਿਦਿਆ ਦਾ ਕੇਂਦਰ ਹੁੰਦਾ ਸੀ, ਪਰ ਕਾਂਸ਼ੀ ਵਿਚ ਸਿਰਫ਼ ਬ੍ਰਾਹਮਣ ਹੀ ਵਿਦਿਆ ਪਾ ਸਕਦੇ ਸਨ। ਗੁਰੂ ਸਾਹਿਬ ਨੇ ਪੰਜ ਆਪਣੇ ਸਿੱਖਾਂ ਨੂੰ ਬ੍ਰਾਹਮਣ ਦਾ ਰੂਪ ਦੇ ਕੇ ਕਾਂਸ਼ੀ ਭੇਜਿਆ, ਉਥੋਂ ਵਾਪਸ ਆਇਆ ਕੋਲੋਂ ਆਪਣੀ ਵਿਦਿਆ ਵਿਚ ਵੀ ਵਾਧਾ ਕੀਤਾ ਤੇ ਆਪਣੇ ਸਿੱਖਾਂ ਵਿਚ ਵਿਦਿਆ ਤੇ ਸਾਹਿਤ ਦਾ ਸ਼ੌਕ ਵਧਾਇਆ। ਗੁਰੂ ਸਾਹਿਬ ਕਵੀ-ਮੰਡਲੀ ਦੇ ਪ੍ਰਧਾਨ ਸਨ, ਏਸ ਮੰਡਲੀ ਵਿਚ ਉਹ ਅਨੇਕਾਂ ਉਚ-ਕੋਟੀ ਦੇ ਵਿਦਵਾਨਾਂ ਨੂੰ ਖਿੱਚ ਸਕੇ ਸਨ। ਆਖਿਆ ਜਾਂਦਾ ਹੈ, ਜਦੋਂ ਉਹਨਾਂ ਨੂੰ ਅੰਤਲੀ ਵਾਜ਼ੀ ਭਾਂਜ 'ਈ, ਤਾਂ ਚਾਲੀ ਮਣ ਭਾਰ ਦੀਆਂ ਪੁਸਤਕਾਂ ਦਰਿਆ-ਭੇਟ ਹੋ ਗਈਆਂ।

ਉਹ ਹਿੰਦੂ ਰਾਜਿਆਂ ਨਾਲ ਵੀ ਲੜੇ, ਤੇ ਉਹਨਾਂ ਮੁਸਲਮਾਨ ਲੋਕਾਂ ਨਾਲ ਪ੍ਰੇਮ ਵੀ ਕੀਤਾ — ਉਹਨਾਂ ਦੀ ਦੋਸਤੀ ਦੇ ਮਾਣ ਬਣੇ। ਉਹਨਾਂ ਨੂੰ

ਇੱਕ ਵਾਰੀ ਇਕ ਮੁਸਲਮਾਨ ਟੱਬਰ ਨੇ ਹਿਫ਼ਾਜ਼ਤ ਦਿਤੀ ਸੀ । ਦੁਸ਼ਮਣਾਂ ਨੇ ਉਸ ਘਰ ਦੀ ਤਲਾਸ਼ੀ ਲਈ, ਪਰ ਦੋਸਤਾਂ ਨੇ ਗੁਰੂ ਸਾਹਿਬ ਨੂੰ ਆਪਣੀ ਧੀ ਨਾਲ ਇਕ ਕਮਰੇ ਵਿਚ ਰਖ ਕੇ ਆਖ ਦਿਤਾ ਕਿ ਓਸ ਵਿਚ ਉਹਨਾਂ ਦੇ ਧੀ ਜੁਆਈ ਸੁੱਤੇ ਹੋਏ ਸਨ । ਰਸਮ ਮੁਤਾਬਕ ਧੀ ਦੇ ਕਮਰੇ ਦਾ ਉਲੰਘਣ ਨਹੀਂ ਸੀ ਹੋ ਸਕਦਾ, ਦੁਸ਼ਮਣ ਚਲਾ ਗਿਆ ।

ਇਹ ਮੁਸਲਮਾਨ ਟੱਬਰ ਸਦੀਆਂ ਤੋਂ ਸਿੱਖਾਂ ਦਾ ਪੂਜ ਰਿਹਾ ਹੈ — ਤੇ ਹੁਣ ਜਦੋਂ ਪਾਕਿਸਤਾਨ ਬਣਿਆ, ਤਾਂ ਸੈਂਕੜੇ ਸਿੱਖ ਏਸ ਟੱਬਰ ਨੂੰ ਸਣੇ ਸਾਮਾਨ ਹਿੰਦੁਸਤਾਨ ਦੀਆਂ ਹੱਦਾਂ ਤੋਂ ਬੜੀ ਸ਼ਰਧਾ ਨਾਲ ਪਾਰ ਕਰ ਕੇ ਆਏ ।

ਗੁਰੂ ਗੋਬਿੰਦ ਸਿੰਘ ਸਿੱਖਾਂ ਦੇ ਹੀ ਗੁਰੂ ਨਹੀਂ ਸਨ, ਉਹ ਪੰਜਾਬ ਦੀ ਪੰਜਾਬੀਅਤ ਤੇ ਪੰਜਾਬੀ ਜ਼ਿੰਦਗੀ ਦੀਆਂ ਕੀਮਤਾਂ ਦੇ ਰਾਖੇ ਸਨ । ਉਹ ਮਨੁੱਖਾ ਜ਼ਿੰਦਗੀ ਦੀਆਂ ਸੰਭਾਵਨਾਵਾਂ ਨਾਲ ਪ੍ਰੇਰੇ ਹੋਏ ਮਨੁੱਖਤਾ ਦੇ ਪਰਮ ਪ੍ਰੇਮੀ, ਆਸ਼ਕਾਂ ਦੇ ਆਸ਼ਕ ਸਨ ।

ਉਹਨਾਂ ਦਾ ਆਪਣੀ ਕਵਿਤਾ ਵਿਚ ਹੀਰ-ਪ੍ਰੇਮ ਨੂੰ ਦਰਜਾ ਦੇਣਾ, ਯਾਰੜੇ ਦੇ ਸੱਥਰ ਨੂੰ ਪਿਆਰਨਾ ਤੇ ਖੇੜਿਆਂ ਦੀ ਵਸੋਂ ਨੂੰ ਭੱਠ ਆਖਣਾ, ਰਜਾਈਆਂ ਦੇ ਓਢਣ ਨੂੰ ਰੋਗ ਆਖਣਾ, ਆਪਣਾ ਹਾਲ ਆਪਣੇ ਪਿਆਰੇ ਨੂੰ ਦੱਸਣਾ — ਉਹਨਾਂ ਦੇ ਕੋਮਲ ਹਿਰਦੇ ਵਿਚ ਝਾਤੀ ਪੁਆਂਦਾ ਹੈ । ਏਸ ਅਤਿ ਕੋਮਲ-ਚਿੱਤ ਬੀਰ ਸੰਗਰਾਮੀਏਂ ਨੇ ਆਪਣੀ ਜੀਵਨ-ਜਾਚ ਉਤੇ ਅੰਤਲਾ ਫ਼ੈਸਲਾ ਏਉਂ ਦਿਤਾ ਸੀ :

ਸਾਚੁ ਕਹੌ ਸੁਨ ਲੇਹੁ ਸਭੈ,
ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ ।

( ਜਨਵਰੀ 1956

# ਆਜ਼ਾਦੀ ਦਾ ਮਹਾਨ ਸੰਗਰਾਮੀਆਂ

ਸ੍ਵੈ-ਰੱਖਿਆ ਦੀ ਸ਼ਕਤੀ ਤੇ ਕੌਮੀ ਏਕਤਾ ਦੇ ਅਹਿਸਾਸ ਦੀ ਘਾਟ ਕਾਰਣ ਇੱਕ ਸਮੇਂ ਭਾਰਤ ਵਿਚ ਮਨੁੱਖੀ ਅਣਖ ਮਲੀਆ-ਮੇਟ ਹੋ ਗਈ ਸੀ। ਪਰ ਸਤਾਰ੍ਹਵੀਂ ਸਦੀ ਦੇ ਅਖ਼ੀਰ ਵਿਚ ਭਾਰਤ ਦੇ ਰੂਹਾਨੀ ਖੰਡਰਾਂ ਵਿਚੋਂ ਇਕ ਮਹਾਨ ਰੋਸ ਤੜਪ ਉਠਿਆ, ਜਿਸ ਨੂੰ ਗੁਰੂ ਗੋਬਿੰਦ ਸਿੰਘ ਦੀ ਮਹਾਨ ਸ਼ਖ਼ਸੀਅਤ ਨੇ ਆਜ਼ਾਦੀ ਦੇ ਸੰਗਰਾਮ ਵਿਚ ਜੱਥੇਬੰਦ ਕੀਤਾ।

ਪ੍ਰਾਚੀਨ ਭਾਰਤ ਨੇ ਇਕ ਵਡਮੁੱਲੀ ਸੰਸਕ੍ਰਿਤੀ ਪੈਦਾ ਕਰ ਲਈ, ਕੋਮਲ ਹੁੱਨਰਾਂ ਵਿਚ ਬੜਾ ਨਾਮਣਾ ਪਾ ਲਿਆ, ਪਰ ਸ੍ਵੈ-ਰਖਿਆ ਲਈ ਲੋੜੀਂਦੀ ਸ਼ਕਤੀ ਦੀ ਪ੍ਰਾਪਤੀ ਵਲ ਕੋਈ ਧਿਆਨ ਨਾ ਦਿੱਤਾ। ਹਿਮਾਲੀਆ ਤੇ ਹਿੰਦ ਸਾਗਰ ਦੀ ਓਟ ਵਿਚ ਭਾਰਤ ਹਜ਼ਾਰਾਂ ਵਰ੍ਹੇ ਨਿਸਚਿੰਤ ਰਿਹਾ। ਕਿਸੇ ਹਮਲਾਆਵਰ ਨੇ ਇਹਦੇ ਉਤੇ ਚੜ੍ਹਾਈ ਦਾ ਹੀਆ ਨਾ ਕੀਤਾ। ਅਟੁੱਟ ਅਮਨ ਦੀ ਫ਼ਿਜ਼ਾ ਵਿਚ ਜ਼ਿੰਦਗੀ ਹਰ ਪਾਸੇ ਉਨਤੀ ਕਰਦੀ ਰਹੀ। ਓੜਕ ਇਹਦੀ ਖ਼ੁਸ਼ਹਾਲੀ ਨੇ ਗੁਆਂਢੀਆਂ ਦੀ ਈਰਖਾ ਜਗਾ ਦਿੱਤੀ, ਤੇ ਕਿਸੇ ਹਮਲਾਆਵਰ ਦੇ ਹਮਲਾ ਕਰਨ ਦੀ ਢਿੱਲ ਸੀ ਕਿ ਕੋਮਲ ਕੀਮਤਾਂ ਵਾਲੇ ਦੇਸ ਦੇ ਪੈਰ ਥਿੜਕ ਗਏ। ਇਕ ਲੰਙਾ ਜਿਹਾ ਆਦਮੀ ਗਿਣਤੀ ਦੇ ਬੇ-ਦਰਦ ਸਿਪਾਹੀ ਨਾਲ ਲੈ ਕੇ ਪਰਬਤ ਚੜ੍ਹ

ਆਇਆ। ਦਿੱਲੀ ਤਕ ਮਾਰੋ-ਮਾਰ ਕਰਦੇ ਜਾਂਦੇ ਨੂੰ ਕੋਈ ਹਟਕਾ ਨਾ ਸਕਿਆ। ਲੁੱਟ-ਮਾਰ ਕੀਤੀ, ਕਤਲ-ਆਮ ਕੀਤੀ, ਬੇ-ਪਤੀ ਕੀਤੀ, ਕ੍ਰੋੜਾਂ ਦੀ ਵਸੋਂ ਦਾ ਦੇਸ, ਰਾਜਸ਼ਾਹੀਆਂ ਵਿਚ ਵੰਡਿਆ. ਹਜ਼ਾਰ ਦੋ ਹਜ਼ਾਰ ਸਿਪਾਹੀਆਂ ਦਾ ਰਾਹ ਰੋਕ ਨਾ ਸਕਿਆ।

ਉਹ ਮੁੜ ਗਿਆ, ਭਾਰਤ ਦੀਆਂ ਇਸਤ੍ਰੀਆਂ ਤੇ ਭਾਰਤ ਦੇ ਸੋਨੇ ਦੀਆਂ ਧੁੰਮਾਂ ਬਾਹਰ ਪੈ ਗਈਆਂ। ਕਈਆ ਦੇ ਮੂੰਹ ਪਾਣੀ ਆਇਆ। ਉਹ ਵੀ ਛੋਟਾ ਮੋਟਾ ਲਸ਼ਕਰ ਜੋੜ ਕੇ ਭਾਰਤ ਉਤੇ ਆ ਧਮਕੇ। ਮਹਿਮੂਦ ਆਇਆ, ਬਾਬਰ ਆਇਆ। ਜਿਦ੍ਹੇ ਵੀ ਜੀਅ ਆਇਆ. ਉਹ ਉਠ ਧਾਇਆ, ਤੇ ਜੋ ਚਾਹਿਆ, ਉਹੀ ਉਸ ਚੁੱਕ ਖੜਿਆ। ਜੇ ਕੋਈ ਗ਼ੁਲਾਮ ਵੀ ਆ ਪਹੁੰਚਿਆ, ਉਸ ਵੀ ਖ਼ਾਨਦਾਨਿ-ਗ਼ੁਲਾਮਾਂ ਦਾ ਰਾਜ ਭਾਰਤ ਉਤੇ ਆ ਠੋਸਿਆ।

ਪਰਦੇਸੀਆਂ ਨੇ ਓੜਕ ਸਾਰਾ ਭਾਰਤ ਤਾਬਿਆ ਕਰ ਲਿਆ, ਸਾਡੀ ਜ਼ਬਾਨ ਜਿਤ ਲਈ, ਸਾਡਾ ਮਜ਼੍ਹਬ ਜਿਤ ਲਿਆ। ਗਿਣਤੀ ਦੇ ਪ੍ਰਦੇਸੀਆਂ ਨੇ ਲੱਖਾਂ ਨਹੀਂ ਕਰੋੜਾਂ ਭਾਰਤੀ ਆਪਣੇ ਹਮ-ਮਜ਼੍ਹਬ ਬਣਾ ਲਏ। ਜਿਹੜੇ ਰਾਜਪੂਤ ਆਪਣੇ ਦੇਸੀ ਭਰਾਵਾਂ ਦੇ ਹੱਥੋਂ ਪਾਣੀ ਨਹੀਂ ਸਨ ਪੀਂਦੇ, ਉਹਨਾਂ ਆਪਣੀਆਂ ਧੀਆਂ ਪ੍ਰਦੇਸੀ ਹਾਕਮਾਂ ਨਾਲ ਵਿਆਹ ਦਿਤੀਆਂ। ਭਾਰਤ ਦੀ ਆਤਮਾ ਵਿਚ ਹਾਰ ਦਾ ਵਿਸ਼ਵਾਸ ਧੱਸ ਗਿਆ।

ਓਸ ਸਮੇਂ ਗੁਰੂ ਗੋਬਿੰਦ ਸਿੰਘ ਜਵਾਨ ਹੋ ਰਹੇ ਸਨ। ਉਨ੍ਹਾਂ ਦੇ ਪਿਤਾ, ਗੁਰੂ ਤੇਗ਼ ਬਹਾਦਰ, ਜ਼ੁਲਮ ਅਗੇ ਸਿਰ ਨਾ ਝੁਕਾਣ ਸਦਕਾ ਸਿਰ ਕਟਾ ਚੁੱਕੇ ਸਨ। ਗੁਰੂ ਗੋਬਿੰਦ ਸਿੰਘ ਜੀ ਨੇ ਤਸ਼ੱਦਦ ਨੂੰ ਵੰਗਾਰਣ ਦਾ ਪ੍ਰਣ ਕਰ ਲਿਆ। ਉਨ੍ਹਾਂ ਨੇ ਸ਼ਕਤੀ ਦੇਣ ਵਾਲੇ ਹੁਨਰਾਂ ਦਾ ਅਭਿਆਸ ਕੀਤਾ। ਉਹ ਮਾਅਰਕੇ ਦੇ ਤੀਰ ਅੰਦਾਜ, ਤੇਗ਼-ਜ਼ਨ ਤੇ ਸ਼ਾਹ ਸਵਾਰ ਬਣੇ, ਤੇ ਉਨ੍ਹਾਂ ਨੇ ਆਪਣੇ ਸਿੱਖਾਂ ਨੂੰ ਆਜ਼ਾਦੀ ਦੇ ਲੰਮੇ ਸੰਗ੍ਰਾਮ ਲਈ ਜੱਥੇਬੰਦ ਕੀਤਾ। ਮੈਂ ਉਨ੍ਹਾਂ ਨੂੰ ਭਾਰਤ ਦੇ ਆਜ਼ਾਦੀ-ਸੰਗਰਾਮ ਦਾ ਨੀਂਹ-ਧਰਤਾ ਆਖਿਆ ਹੈ।

ਮੈਂ ਏਸ ਗੱਲ ਤੋਂ ਅਣਜਾਣ ਨਹੀਂ ਕਿ ਸ਼ਿਵਾ ਜੀ ਉਨ੍ਹਾਂ ਦੇ ਸਮਕਾਲੀ ਸਨ ਤੇ ਉਨ੍ਹਾਂ ਵੀ ਜ਼ਾਲਮ ਹਾਕਮਾਂ ਦੇ ਖਿਲਾਫ਼ ਜੰਗ ਕੀਤਾ, ਤੇ ਗੁਰੂ ਗੋਬਿੰਦ ਸਿੰਘ ਜੀ ਨਾਲੋਂ ਵਧੇਰੇ ਕਾਮਯਾਬੀ ਹਾਸਲ ਕੀਤੀ। ਪਰ ਸ਼ਿਵਾ ਜੀ ਦਾ ਜੰਗ ਨਿਰੋਲ ਕੌਮੀ ਆਜ਼ਾਦੀ ਦਾ ਸੰਗਰਾਮ ਨਹੀਂ ਸੀ; ਰਾਜਿਆਂ ਦੀ ਬਾਦਸ਼ਾਹ ਨਾਲ ਟੱਕਰ ਸੀ। ਗੁਰੂ ਗੋਬਿੰਦ ਸਿੰਘ ਜੀ ਦਾ ਸੰਗਰਾਮ ਨਿਰਾ ਰਾਜਸੀ ਤਾਕਤ ਹਾਸਲ

ਕਰਨ ਲਈ ਹੀ ਨਹੀਂ, ਰੂਹਾਨੀ ਆਜ਼ਾਦੀ ਲਈ ਵੀ ਜਨਤਾ ਦੀ ਲਲਕਾਰ ਸੀ।

ਗੁਰੂ ਸਾਹਿਬ ਨੇ ਇਹ ਵੇਖ ਲਿਆ ਸੀ ਕਿ ਰੂਹਾਨੀ ਗਿਰਾਵਟ ਦਾ ਮੂਲ ਕਾਰਣ ਕੌਮੀ ਏਕਤਾ ਤੇ ਮਨੁੱਖੀ ਮਹਾਨਤਾ ਤੋਂ ਬੇ-ਪਰਵਾਹ ਤੇ ਬੇ ਪਛਾਣ ਹੋ ਜਾਣਾ ਸੀ। ਕੋਈ ਊਚ ਬਣ ਕੇ ਅਭਿਮਾਨ ਦੀ ਸਿਖਰੋਂ ਜਾ ਢੱਠਾ, ਤੇ ਦੂਜੇ ਅਨੇਕਾਂ ਨੂੰ ਨੀਚ ਹੋਣ ਦਾ ਭਰਮ ਲੈ ਡੁੱਬਾ। ਮਜ਼੍ਹਬ, ਜਿਸ ਨੇ ਮੁਲਕ ਦੇ ਭਿੰਨ ਭਿੰਨ ਲੋਕਾਂ ਨੂੰ ਇਕ ਲੜੀ ਵਿਚ ਪ੍ਰੋ ਕੇ ਇਕ ਮਹਾਨ ਭਾਈਚਾਰੇ ਦਾ ਅਹਿਸਾਸ ਦੁਆਣਾ ਸੀ, ਉਹ ਭਰਾ ਨੂੰ ਭਰਾ ਕੋਲੋਂ ਨਿਖੇੜਨ ਦਾ ਕਾਰਨ ਬਣ ਗਿਆ। ਲੋਕ ਸ਼ਖ਼ਸੀ ਮੁਕਤੀ ਪਿਛੇ ਤਾਂ ਘਰ ਘਾਟ ਛੱਡਣ ਲਈ ਤਿਆਰ ਹੋ ਜਾਂਦੇ, ਪਰ ਸਾਂਝੀ ਭਲਾਈ ਲਈ ਨਿੱਕੇ ਤੋਂ ਨਿੱਕਾ ਵਹਿਮ ਵੀ ਉਹ ਛੱਡ ਨਹੀਂ ਸਨ ਸਕਦੇ।

ਇਹੋ ਜਿਹੇ ਮਨੁੱਖੀ ਅਧੋਗਤੀ ਦੇ ਸਮੇਂ ਗੁਰੂ ਗੋਬਿੰਦ ਸਿੰਘ ਜੀ ਨੇ ਕੁਰਬਾਨੀ ਦੀ ਮਿਸਾਲ ਨਾਲ ਸਿਥੱਲ ਹੋ ਚੁਕੇ ਲੋਕਾਂ ਦੀ ਜ਼ਮੀਰ ਨੂੰ ਟੁੰਬ ਸੁੱਟਿਆ। ਆਪਣੇ ਪਿਤਾ, ਆਪਣੇ ਚਾਰੇ ਪੁੱਤਰ, ਆਪਣਾ ਸਾਰਾ ਪਰਵਾਰ ਤੇ ਆਪਣਾ ਆਪ ਰੂਹਾਨੀ ਆਜ਼ਾਦੀ ਦੇ ਆਦਰਸ਼ ਤੋਂ ਨਿਛਾਵਰ ਕਰ ਦਿੱਤਾ। ਸਾਰੀ ਕੌਮ ਦੇ ਦਿਲ ਉਤੇ ਮਨੁੱਖੀ ਮਹਾਨਤਾ ਤੇ ਮਨੁੱਖੀ ਏਕਤਾ ਦੇ ਸੰਦੇਸ਼ ਲਹੂ ਨਾਲ ਲਿਖ ਦਿੱਤੇ। ਨਿੱਜੀ ਮੁਕਤੀ ਤੇ ਪਰਲੋਕ ਦੇ ਭਰਮ-ਜਾਲ ਦੇ ਡੋਰੇ ਆਪਣੀ ਬੀਰ-ਰਸ ਬਾਣੀ ਨਾਲ ਤੋੜ ਖੋਹ ਸੁੱਟੇ। ਔਰੰਗਜ਼ੇਬ ਨੂੰ ਵੀ ਨਿਰਭੈ ਹੋ ਕੇ ਲਿਖ ਦਿੱਤਾ :—

ਭੇੜੋਂ ਕੇ ਮੈਂ ਸ਼ੇਰ ਬਨਾਊਂ।
ਗਾਠਨ ਕੇ ਸੰਗ ਰੰਕ ਲੜਾਊਂ।
ਭੂਪ ਗਰੀਬਨ ਕੋ ਕਹਵਾਊਂ।
ਚਿੜੀਓਂ ਸੇ ਮੈਂ ਬਾਜ਼ ਤੁੜਾਊਂ।
ਸਵਾ ਲਾਖ ਸੇ ਏਕ ਲੜਾਊਂ।
ਤਬੈ ਗੋਬਿੰਦ ਸਿੰਘ ਨਾਮ ਕਹਾਊਂ।

ਤੇ ਜਦੋਂ ਉਨ੍ਹਾਂ ਜਾਤਾ, ਉਨ੍ਹਾਂ ਨੇ ਆਪਣੇ ਸਾਥੀਆਂ ਤੇ ਸ਼ਰਧਾਲੂਆਂ ਵਿਚ ਹੱਕ ਤੇ ਸਚਾਈ ਖ਼ਾਤਰ ਲੜ ਮਰਨ ਦੀ ਦਲੇਰੀ ਪੈਦਾ ਕਰ ਲਈ ਸੀ, ਤਾਂ ਉਨ੍ਹਾਂ ਇਕ ਸਿਰ-ਲੱਥ ਲਸ਼ਕਰ ਖੜਾ ਕਰ ਲੈਣ ਦੀ ਵਿਉਂਤ ਬਣਾਈ। ਇਕ ਭਾਰਾ

ਦੀਵਾਨ ਬੁਲਾ ਕੇ, ਉਹਦੇ ਵਿਚ ਪੰਜ ਇਹੋ ਜਿਹੇ ਕੁਰਬਾਨੀ ਦੇ ਪੁਤਲਿਆਂ ਦੀ ਮੰਗ ਕੀਤੀ ਜਿਹੜੇ ਜਨਤਾ ਦੇ ਜਮਾਂਦਰੂ ਹੱਕਾਂ ਖ਼ਾਤਰ ਜੀਉ ਸਕਣ, ਤੇ ਜੇ ਗੁਰੂ ਸਾਹਿਬ ਹੁਣੇ, ਓਸੇ ਘੜੀ ਉਹਨਾਂ ਦੇ ਮਰਨ ਦੀ ਲੋੜ ਸਮਝਣ, ਤਾਂ ਚੁਟਕੀ ਮਾਰ ਕੇ ਆਪਣਾ ਸਿਰ ਨੰਗੀ ਤਲਵਾਰ ਨਾਲ ਉਹ ਕਟਾ ਸਕਣ। ਨਿੱਤਰੇ ਓਸ ਵੇਲੇ ਪੰਜ ਹੀ ਪਿਆਰੇ, ਪਰ ਉਹਨਾਂ ਦੀ ਦਲੇਰੀ ਦੀ ਮਿਸਾਲ ਨੇ ਹਜ਼ਾਰਾਂ ਦੇ ਦਿਲ ਹਲੂਣ ਦਿਤੇ। ਇਹ ਪੰਜ ਪਿਆਰੇ ਉਸ ਸ਼੍ਰੇਣੀ ਵਿਚੋਂ ਨਿਕਲੇ ਜਿਸ ਨੂੰ ਨੀਚ ਆਖਿਆ ਜਾਂਦਾ ਤੇ ਜਿਨ੍ਹਾਂ ਨਾਲ ਇਕ ਥਾਵੇਂ ਇਕੱਠਿਆਂ ਬਹਿਣੋ ਸੰਕੋਚ ਕੀਤਾ ਜਾਂਦਾ ਸੀ। ਇਸ ਘਟਨਾ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਸ਼ਰਧਾਲੂਆਂ ਵਿਚ ਊਚ-ਨੀਚ ਦਾ ਵੇਰਵਾ ਸਦਾ ਲਈ ਮੇਟ ਦਿਤਾ, ਸਿੱਖ ਸੰਗਤ ਅਭੇਦ ਹੋ ਗਈ, ਤੇ ਮਨੁੱਖੀ ਏਕਤਾ ਲਈ ਗੁਰੂ ਸਾਹਿਬ ਦੇ ਕਥਨ ਕੌਮੀ ਲਲਕਾਰ ਬਣ ਗਏ।

ਦੇਹੁਰਾ ਮਸੀਤ ਸੋਈ, ਪੂਜਾ ਔ ਨਮਾਜ਼ ਓਈ,
ਮਾਨਸ ਸਭੇ ਏਕ, ਪੈ ਅਨੇਕ ਕੋ ਪ੍ਰਭਾਵ ਹੈ!
ਦੇਵਤਾ ਅਦੇਵ ਜਛ ਗੰਧ੍ਰਬ ਤੁਰਕ ਹਿੰਦੂ,
ਨ੍ਯਾਰੇ ਨਯਾਰੇ ਦੇਨ ਕੇ ਭੇਸ ਕੋ ਸੁਭਾਵ ਹੈ।
ਏਕੇ ਨੈਨ, ਏਕੇ ਕਾਨ, ਏਕੈ ਦੇਹ, ਏਕੈ ਬਾਨ,
ਖ਼ਾਕ, ਬਾਦ, ਆਤਸ਼ ਔ ਆਬ ਕੌ ਰਲਾਵ ਹੈ।
ਅੱਲਹ ਅਭੇਖ ਸੋਈ, ਪੁਰਾਨ ਔ ਕੁਰਾਨ ਓਈ,
ਏਕ ਹੀ ਸਰੂਪ ਸਭੈ ਏਕ ਹੀ ਬਨਾਵ ਹੈ।

ਬਾਰ ਬਾਰ, ਜਿਉਂ ਡੰਕੇ ਦੀ ਚੋਟ ਉਤੇ, ਜਨਮ ਜਾਂ ਧਰਮ ਨਾਲ ਊਚ-ਨੀਚ ਹੋਣ ਵਾਲਾ ਭੌ-ਭਰਮ ਉਨ੍ਹਾਂ ਉਡਾ ਦਿੱਤਾ ਤੇ ਦ੍ਰਿੜ੍ਹ ਕਰਾ ਦਿੱਤਾ :

ਕੋਊ ਭਯੋ ਮੁੰਡਿਆ ਸੰਨਯਾਸੀ ਕੋਈ ਯੋਗੀ ਭਯੋ,
ਭਯੋ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ।
ਹਿੰਦੂ ਤੁਰਕ ਕੋਊ ਰਾਫ਼ਜ਼ੀ ਇਮਾਮ ਸ਼ਾਫ਼ੀ,
ਮਾਨੁਸ ਕੀ ਜਾਤਿ ਸਭੈ ਏਕ ਹੀ ਪਹਿਚਾਨਬੋ।

ਕਰਤਾ ਕਰੀਮ ਸੋਈ, ਰਾਜਕ ਰਹੀਮ ਓਈ,
ਦੂਸਰੋ ਨਾ ਭੇਦ ਕੋਈ ਭੂਲ ਭਰਮ ਮਾਨਬੋ।
ਏਕ ਹੀ ਕੀ ਸੇਵ ਸਭ ਹੀ ਕੋ ਗੁਰਦੇਵ ਏਕ,
ਏਕੀ ਹੀ ਸਰੂਪ ਸਭੇ ਜੋਤਿ ਜਾਨਬੋ।

ਥਰ-ਥਰ ਕੰਬਦੇ ਆਪਣੇ ਸਮਕਾਲੀਆਂ ਵਿਚ ਗ਼ਜ਼ਬ ਦੀ ਦੁਲੇਰੀ ਧੜਕਾਣ ਲਈ, ਉਨ੍ਹਾਂ ਨੇ ਆਲਮਗੀਰ ਅਖਵਾਣ ਵਾਲੇ ਔਰੰਗਜ਼ੇਬ ਨੂੰ ਜਿਹੜਾ ਖ਼ਤ ਲਿਖਿਆ, ਉਹਨੂੰ ਉਨ੍ਹਾਂ ਫ਼ਤਹਿ-ਨਾਮਾ ਆਖਿਆ; ਤੇ ਉਹਨੂੰ (ਔਰੰਗਜ਼ੇਬ) ਵੰਗਾਰ ਕੇ ਸੁਣਾਇਆ ਕਿ ਜੇ ਉਹ ਲੋਕਾਂ ਦੇ ਜੀਵਨ-ਵਿਕਾਸ ਦਾ ਰਾਹ ਏਸੇ ਤਰ੍ਹਾਂ ਮੱਲ ਕੇ ਖਲੋਤਾ ਰਹੇਗਾ ਤਾਂ ਉਹ (ਗੋਬਿੰਦ ਸਿੰਘ) ਉਹਦੇ ਕਦਮ ਕਦਮ ਹੇਠਾਂ ਅੱਗ ਦੇ ਮੁਆਤੇ ਬਾਲ ਕੇ ਰੱਖ ਦੇਵੇਗਾ। ਏਸ ਅਝੱਕ ਦਲੇਰੀ ਦਾ ਕ੍ਰਿਸ਼ਮਾ ਉਹ ਜੱਥੇਬੰਦ 'ਖ਼ਾਲਸਾ' ਸੀ, ਜਿਸ ਨੂੰ ਵੇਖ ਕੇ ਗੁਰੂ ਗੋਬਿੰਦ ਸਿੰਘ ਗਦ-ਗਦ ਹੁੰਦੇ ਤੇ ਕਹਿੰਦੇ ਸਨ :—

ਖਾਲਸਾ ਮੇਰੋ ਰੂਪ ਹੈ ਖਾਸ।
ਖਾਲਸੇ ਮੇਂ ਹੌਂ ਕਰੋਂ ਨਿਵਾਸ।
ਖਾਲਸਾ ਮੇਰੋ ਸਤਿਗੁਰ ਪੂਰਾ।
ਖ਼ਾਲਸਾ ਮੇਰੋ ਸਜਣ ਪੂਰਾ।

ਗੁਰੂ ਸਾਹਿਬ ਨੂੰ ਆਪਣਾ ਮਹਾਨ ਮਨੋਰਥ ਪੂਰਿਆਂ ਕਰਨ ਦਾ ਸਮਾਂ ਨਾ ਮਿਲਿਆ, ਉਹ ਆਪਣੀ ਉਮਰ ਦੇ ਸਮੇਂ ਵਿਚ ਰਾਜਸ਼ਾਹੀ ਦੀ ਲੰਕਾ ਨੂੰ ਸਾੜ ਸੁਆਹ ਨਾ ਕਰ ਸਕੇ, ਪਰ ਏਸ ਮੰਜ਼ਲ ਉਤੇ ਪਹੁੰਚਣ ਲਈ ਜਿਹੜਾ ਕੌਮੀ ਚਰਿਤ੍ਰ ਲੋੜੀਂਦਾ ਸੀ, ਉਹਦੀਆਂ ਨੀਹਾਂ ਆਪਣੇ ਲੋਕਾਂ ਵਿਚ ਪੱਕੀਆਂ ਕਰ ਗਏ।

ਪੰਥ ਵਿਚ ਹਰ ਕਿਸੇ ਦੀ ਬਰਾਬਰੀ, ਉੱਚੀ ਤੋਂ ਉਚੀ ਹਸਤੀ ਦਾ ਹਰ ਸਾਥੀ ਨਾਲ ਸਾਂਵਿਆਂ ਬਹਿਣਾ, ਪੰਥ ਨੂੰ ਆਪਣਾ ਗੁਰੂ ਮੰਨਣਾ, ਕੌਮੀ ਆਦਰਸ਼ ਲਈ ਮੌਤ ਤੋਂ ਅਝੱਕ ਰਹਿਣਾ, ਜ਼ੁਲਮ ਤੇ ਜਬਰ ਸਾਹਮਣੇ ਅੜ ਖਲੋਣਾ — ਇਹ ਖ਼ਾਲਸੇ ਦਾ ਅਟੁੱਟ ਰਹਿਤ-ਨਾਮਾ ਸੀ।

ਖ਼ਾਲਸੇ ਵਿਚ ਇਹਨਾਂ ਸਿਫ਼ਤਾਂ ਦੀ ਪਰਪੱਕਤਾ ਨੇ ਨਾ ਸਿਰਫ਼ ਪੰਜਾਬ ਦੇ ਲੋਕਾਂ ਵਿਚ ਇਨਕਲਾਬ ਦੀ ਰੂਹ ਫੂਕ ਦਿਤੀ, ਸਾਰੇ ਹਿੰਦੁਸਤਾਨ ਵਿਚ

ਤਸ਼ੱਦਦ ਦੇ ਖ਼ਿਲਾਫ਼ ਇਕ ਰੋਸ ਸੁਲਘਾ ਦਿਤਾ। ਉਨ੍ਹਾਂ ਦੇ ਛੇੜੇ ਸੰਗਰਾਮ ਨੇ ਰਾਜਸ਼ਾਹੀ ਦੇ ਪੈਰ ਉਖਾੜ ਦਿੱਤੇ। ਪਰ ਇਹਨਾਂ ਉਖੜੇ ਪੈਰਾਂ ਨੂੰ ਤਾੜ ਕੇ ਸਮੁੰਦਰ ਪਾਰੋਂ ਇਕ ਹੋਰ ਰਾਜਸ਼ਾਹੀ, ਪਹਿਲੀ ਨਾਲੋਂ ਵੀ ਵਧੇਰੇ ਬੇ-ਤਰਸ, ਸਾਡੇ ਦੇਸ ਵਿਚ ਆ ਧਮਕੀ, ਤੇ ਉਖੜੀ ਪੁਖੜੀ ਮੁਸਲਮਾਨ ਰਾਜਸ਼ਾਹੀ ਦੀ ਥਾਂ ਸਾਂਭ ਕੇ ਉਸ ਨੇ ਲੋਕਾਂ ਨਾਲ ਆਡਾ ਲਾ ਦਿਤਾ। ਵਧੇਰੇ ਤਾਕਤਵਰ ਹੋਣ ਦੇ ਨਾਲ ਨਾਲ ਵਧੇਰੇ ਫ਼ਰੇਬੀ ਹੋਣ ਕਰਕੇ, ਏਸ ਨੇ ਥੋੜ੍ਹੇ ਸਮੇਂ ਵਿਚ ਹੀ ਆਪਣੇ ਪੈਰ ਪੱਕੇ ਕਰ ਲਏ।

ਪਰ ਗੁਰੂ ਗੋਬਿੰਦ ਸਿੰਘ ਜੀ ਇਨਕਲਾਬ ਦੀ ਜਿਹੜੀ ਚੰਗਿਆੜੀ ਜ਼ਾਲਮਾਂ ਦੇ ਖਲਵਾੜੇ ਵਿਚ ਸੁੱਟ ਗਏ ਸਨ, ਉਹ ਸੁਲਘਦੀ ਸੁਲਘਦੀ ਸੰਨ 1857 ਵਿਚ ਮੁੜ ਗ਼ਦਰ ਦਾ ਭਾਂਬੜ ਬਣ ਗਈ। ਇਹ ਭਾਂਬੜ ਵੀ ਜ਼ਾਲਮਾਂ ਦੀ ਮੱਕਾਰੀ ਨੇ ਕਾਬੂ ਕਰ ਲਿਆ, ਪਰ ਜਬਰ ਦੇ ਖ਼ਿਲਾਫ਼ ਇਕ ਵਾਰੀ ਬਗ਼ਾਵਤ ਦੀ ਲੱਗੀ ਅੱਗ ਕਦੇ ਉੱਕੀ ਬੁਝਾਈ ਨਹੀਂ ਜਾ ਸਕਦੀ।

ਆਜ਼ਾਦੀ ਦਾ ਸੰਗਰਾਮ ਕਦੇ ਧੁਖ਼ਦਾ ਤੇ ਕਦੇ ਮੱਚਦਾ ਨਹੀਂ। ਕੁਰਬਾਨੀ ਦੀਆਂ ਅਹੂਤੀਆਂ ਲਗਾਤਾਰ ਪੈਂਦੀਆਂ ਰਹੀਆਂ। ਭਗਤ ਸਿੰਘ ਤੇ ਉਹਦੇ ਸਿਰ-ਧਰ-ਤਲੀ ਜੂਝਣ ਵਾਲੇ ਸਾਥੀ, ਬੰਬਈ ਦੇ ਸਮੁੰਦਰੀ ਬੇੜੇ ਦੇ ਬਾਗ਼ੀ, ਜੇਲ੍ਹਾਂ ਭਰ ਕੇ ਪ੍ਰਦੇਸੀ ਸਾਮਰਾਜ ਨੂੰ ਬੇ-ਅਰਥ ਕਰ ਸੁੱਟਣ ਵਾਲੇ ਸਤਿਆਗ੍ਰਹੀ, ਸੱਭੋ ਉਸੇ ਸੰਗਰਾਮ ਦੇ ਸੈਨਕ ਸਨ, ਜਿਹੜਾ ਸੰਗਰਾਮ ਭਾਰਤ ਦੇ ਮਹਾਨ ਸਪੂਤ ਗੁਰੂ ਗੋਬਿੰਦ ਸਿੰਘ ਜੀ ਨੇ ਪੰਜਾਬ ਵਿਚ ਅਰੰਭਿਆ ਸੀ। ਉਹਨਾਂ ਤੋਂ ਪਹਿਲਾਂ ਕੌਮੀ ਅਣਖ, ਤੇ ਰੂਹਾਨੀ ਆਜ਼ਾਦੀ ਦੀ ਖ਼ਾਤਰ ਜਾਬਰਾਂ ਤੇ ਹਮਲਾਆਵਰਾਂ ਨਾਲ ਮੁਕਾਬਲਾ ਕਰਨ ਲਈ ਕੌਮੀ ਪੈਮਾਨੇ ਉਤੇ ਕਦੇ ਲੋਕ ਜੱਥੇਬੰਦ ਨਹੀਂ ਸਨ ਹੋ ਸਕੇ।

ਅੱਜ ਗੁਰੂ ਗੋਬਿੰਦ ਸਿੰਘ ਜੀ ਦਾ ਮਨੋਰਥ ਪੂਰਾ ਹੁੰਦਾ ਦਿੱਸ ਰਿਹਾ ਹੈ। ਨਾ ਸਿਰਫ਼ ਸਾਡੇ ਉਤੇ ਬਦੇਸੀ ਰਾਜ ਹੀ ਨਹੀਂ ਰਿਹਾ, ਸਾਰਾ ਮੁਲਕ ਏਕਤਾ ਦੀ ਲੜੀ ਵਿਚ ਪ੍ਰੋਤਾ ਗਿਆ ਹੈ — ਉੱਤਰ ਤੋਂ ਦੱਖਣ ਤੇ ਪੂਰਬ ਤੋਂ ਪੱਛਮ ਤੱਕ ਲੋਕਾਂ ਦੀ ਇਕੋ ਜਮਹੂਰੀਅਤ ਹੈ, ਸਾਡੀ ਸੰਸਕ੍ਰਿਤੀ ਉਤੇ ਬਦੇਸ਼ੀ ਸੰਸਕ੍ਰਿਤੀ ਦਾ ਬੋਝ ਨਹੀਂ। ਅੱਜ ਯੂਰਪ ਦੇ ਮੁਲਕ ਆਪਣੇ ਮੁਆਮਲਿਆਂ ਵਿਚ ਸਾਡਾ ਮਸ਼ਵਰਾ ਮੰਗਦੇ ਹਨ, ਉਹ ਜਿਹੜੇ ਦੋ ਸੌ ਸਾਲ ਸਾਨੂੰ ਨਾਚੀਜ਼ ਤੇ ਨਿਗੂਣੇ ਗਿਣਦੇ ਰਹੇ ਹਨ।

ਪਰ ਗੁਰੂ ਸਾਹਿਬ ਦਾ ਮਨੋਰਥ ਏਦੂੰ ਵੀ ਉਚੇਰਾ ਸੀ, ਤੇ ਓਦਣ ਸੰਪੂਰਨ ਹੋਇਆ ਸਮਝਿਆ ਜਾਏਗਾ, ਜਿੱਦਣ "ਮਾਨਿਸ ਕੀ ਜਾਤਿ ਸਬੈ ਏਕ ਹੀ ਪਹਿਚਾਨਬੋ" ਦਾ ਆਦਰਸ਼ ਨੇਪਰੇ ਚੜ੍ਹ ਜਾਏਗਾ। ਸਾਡੇ ਪਿੰਡ ਸੋਹਣੇ ਹੋ ਜਾਣਗੇ, ਸਾਡੇ ਸ਼ਹਿਰਾਂ ਵਿਚ ਕੋਈ ਬੇ-ਰੁਜ਼ਗਾਰ ਨਹੀਂ ਰਹੇਗਾ, ਜ਼ਾਤ-ਪਾਤ ਤੇ ਮਜ਼੍ਹਬ ਦਾ ਕੋਈ ਵੇਰਵਾ ਨਹੀਂ ਰਹੇਗਾ, ਨਾ ਕੋਈ ਵੈਰੀ ਤੇ ਨਾ ਬੇਗਾਨਾ ਰਹੇਗਾ, ਇਸਤ੍ਰੀ ਮਰਦ ਬਰਾਬਰ ਦੇ ਸਾਥੀ ਹੋਣਗੇ, ਜ਼ਿੰਦਗੀ ਦੇ ਬੇਅੰਤ ਵਸੀਲਿਆਂ ਦਾ ਵਿਕਾਸ ਹਰ ਕਿਸੇ ਦੀ ਪ੍ਰਫੁਲਤਾ ਦੀ ਜ਼ਮਾਨਤ ਹੋਵੇਗਾ, ਤੇ ਮਨੁੱਖੀ ਪ੍ਰੇਮ ਨੂੰ ਹੀ ਪ੍ਰਭੂ ਦੀ ਪ੍ਰਾਪਤੀ ਗਿਣਿਆ ਜਾਏਗਾ।

ਪੰਜਾਬ ਦੇ ਲੋਕਾਂ, ਪੰਜਾਬ ਦੀ ਬੋਲੀ, ਪੰਜਾਬ ਦੀ ਧਰਤੀ, ਪੰਜਾਬ ਦੀ ਆਬੋ-ਹਵਾ ਵਿਚ ਆਪਣੇ ਸੂਰਬੀਰ, ਕਵੀ, ਕਲਾਕਾਰ, ਪ੍ਰੇਮੀ ਤੇ ਵਿਚਾਰਵਾਨ ਨੇਤਾ ਦਾ ਉਚੇਚਾ ਫ਼ਖ਼ਰ ਹੈ। ਆਜ਼ਾਦੀ-ਸੰਗਰਾਮ ਦੇ ਮੋਢੀ ਤੇ ਪਿਆਰ-ਪੁੰਜ 'ਪਰਮ ਮਨੁੱਖ' ਦੀ ਯਾਦ ਵਿਚ ਮੈਂ ਆਪਣੀ ਡੂੰਘੀ ਸ਼ਰਧਾ ਦੇ ਫੁਲ ਭੇਟ ਕਰਦਾ ਹਾਂ, ਤੇ ਸਾਰੇ ਪੰਜਾਬੀਆਂ ਨੂੰ ਏਕਤਾ ਦੇ ਉਹਦੇ ਸੰਦੇਸ਼ ਦੀ ਬੜੀ ਸਤਿਕਾਰ ਨਾਲ ਯਾਦ ਦੁਆਂਦਾ ਹਾਂ।

( ਜਨਵਰੀ 1957

# ਭਾਰਤ ਵਿਚ ਜਮਹੂਰੀਅਤ ਦਾ ਬਾਨੀ

ਭਾਰਤ ਨੇ ਅਨੇਕਾਂ ਮਹਾਂਪੁਰਖ ਪੈਦਾ ਕੀਤੇ ਹਨ, ਜਿਨ੍ਹਾਂ ਨੇ ਜ਼ਿੰਦਗੀ ਦੇ ਭਿੰਨ ਭਿੰਨ ਰਾਹਾਂ ਉਤੇ ਰੌਸ਼ਨੀ ਪਾ ਕੇ ਪ੍ਰਸਿਧੀ ਪ੍ਰਾਪਤ ਕੀਤੀ ਹੈ। ਪਰ ਭਾਰਤ ਵਿਚ ਜਮਹੂਰੀਅਤ ਦੇ ਬਾਨੀ ਗੁਰੂ ਗੋਬਿੰਦ ਸਿੰਘ ਜੀ ਦੇ ਜੀਵਨ–ਕੰਮ ਦੀ ਮਹੱਤਤਾ ਬਾਰੇ ਉਹਦੇ ਆਪਣੇ ਪ੍ਰਾਂਤ ਵਿਚ ਵੀ ਪੂਰੀ ਜਾਣਕਾਰੀ ਨਹੀਂ।

ਉਨ੍ਹਾਂ ਦੇ ਆਪਣੇ ਸਿੱਖਾਂ ਨੇ ਉਨ੍ਹਾਂ ਦੀ ਸਿਖਿਆ ਨੂੰ ਮਜ਼੍ਹਬ ਦਾ ਰੂਪ ਦੇ ਦਿਤਾ ਹੈ, ਹਾਲਾਂਕਿ ਗੁਰੂ ਸਾਹਿਬ ਨੇ ਏਸ ਸਿਖਿਆ ਨੂੰ ਇਕ "ਰਸਤਾ", "ਪੰਥ" ਹੀ ਆਖਿਆ ਸੀ। ਉਨ੍ਹਾਂ ਦੇ ਸਿੱਖਾਂ ਨੇ ਆਪਣੇ ਗੁਰੂ ਨੂੰ ਰੱਬ ਦੀ ਪਦਵੀ ਦੇ ਦਿੱਤੀ ਹੈ, ਹਾਲਾਂ ਕਿ ਗੁਰੂ ਸਾਹਿਬ ਨੇ ਖ਼ਾਸ ਤਾੜਨਾ ਕੀਤੀ ਸੀ — ਜਿਹੋ ਜਿਹੀ ਤਾੜਨਾ ਕਿਸੇ ਹੋਰ ਧਾਰਮਿਕ ਨੇਤਾ ਨੇ ਪਹਿਲਾਂ ਕਦੇ ਨਹੀਂ ਸੀ ਕੀਤੀ — ਕਿ ਜਿਹੜਾ ਉਨ੍ਹਾਂ ਦਾ ਸਿੱਖ ਉਨ੍ਹਾਂ ਨੂੰ ਰੱਬ ਆਖੇਗਾ, ਉਹ ਨਰਕ-ਕੁੰਡ ਵਿਚ ਪਏਗਾ। ਉਨ੍ਹਾਂ ਦੇ ਸਿੱਖਾਂ ਨੇ ਉਨ੍ਹਾਂ ਦੇ ਅੰਗੀਠੇ ਉਤੇ ਇਕ ਮਹਾਨ ਤੀਰਥ ਅਸਥਾਪਨ ਕਰ ਦਿਤਾ ਹੈ, ਹਾਲਾਂਕਿ ਉਨ੍ਹਾਂ ਨੇ ਇਹ ਵੀ ਤਾੜਨਾ ਕੀਤੀ ਸੀ ਕਿ ਉਨ੍ਹਾਂ ਦੇ ਅੰਗੀਠੇ ਉਤੇ ਕੋਈ ਯਾਦਗਾਰ ਨਾ ਬਣਾਈ ਜਾਏ; ਕਿਉਂਕਿ ਗੁਰੂ ਸਾਹਿਬ ਨੇ ਵੇਖ ਲਿਆ ਸੀ, ਕੀਕਰ ਸ਼ਰਧਾਲੂ ਲੋਕ ਯਾਦਗਾਰਾਂ ਨਾਲ ਆਪਣੀ

ਬੁਧੀ ਦੀਆਂ ਉਡਾਰੀਆਂ ਨੂੰ ਬੰਨ੍ਹ ਛਡਦੇ ਹਨ, ਕੀਕਰ ਗਗਨਾਂ ਵਿਚ ਉਡਣ ਵਾਲੀ ਮਨੁਖੀ ਕਲਪਨਾ ਸਮਾਧਾਂ ਨਾਲ ਜਕੜੀ ਰਹਿੰਦੀ ਹੈ। ਤੇ ਜੇ ਕਿਸੇ ਸਿਖ ਨੇ ਆਪਣੇ ਬੇ-ਮਿਸਾਲ ਗੁਰੂ ਦੀ ਸਿਖਿਆ ਤੋਂ ਪ੍ਰਭਾਵਿਤ ਹੋ ਕੇ ਉਹਨਾਂ ਨੂੰ ਪਰਮ ਮਨੁੱਖ ਆਖ ਦਿਤਾ, ਤਾਂ ਸ਼ਰਧਾਲੂ ਸਿਖਾਂ ਨੇ ਉਹਨੂੰ ਪੰਥ ਵਿਚੋਂ ਛੇਕ ਦਿਤਾ। ਗੁਰੂ ਸਾਹਿਬ ਦੇ ਸਿਖ ਉਹਨਾਂ ਦਾ ਜਨਮ-ਉਤਸਵ ਤਾਂ ਬੜੀਆਂ ਰੌਣਕਾਂ ਨਾਲ ਮਨਾਂਦੇ ਹਨ, ਪਰ ਇਹਨਾਂ ਰੌਣਕਾਂ ਵਿਚ ਗੁਰੂ ਸਾਹਿਬ ਦੇ ਜੀਵਨ-ਕੰਮ ਦਾ ਕੋਈ ਡੂੰਘਾ ਅਨੁਭਵ ਨਹੀਂ ਹੁੰਦੀ।

ਇਹ ਤਾਂ ਹੈ ਉਹਨਾਂ ਦੇ ਆਪਣੇ ਸਿੱਖਾਂ ਦਾ ਸ਼ਰਧਾ-ਮੀਟੀਆਂ ਅੱਖ ਵਿਚੋਂ ਵੇਖਣ ਕਰਕੇ ਉਹਨਾਂ ਦੇ ਮਹਾਨ ਚਰਿਤ੍ਰ ਤੋਂ ਨਾ-ਵਾਕਫ਼ ਰਹਿਣਾ। ਹਿੰਦੂਆਂ ਦਾ ਰਵੱਈਆ ਹੋਰ ਵੀ ਅਨੋਖਾ ਹੈ। ਉਹ ਹਿੰਦੂ — ਜਿਨ੍ਹਾਂ ਵਿਚੋਂ ਉਹ ਪੈਦਾ ਹੋਏ, ਜਿਨ੍ਹਾਂ ਉਤੇ ਹੁੰਦੇ ਜ਼ੁਲਮਾਂ ਕਾਰਨ ਉਹਨਾਂ ਬਾਦਸ਼ਾਹਾਂ ਦੇ ਤਖ਼ਤਾਂ ਨਾਲੋਂ ਵੀ ਵਧੇਰੇ ਸੁਖਦਾਈ ਧਰਮ-ਗੱਦੀ ਦੀ ਮਾਨਤਾ ਛਡ ਦਿਤੀ, ਚਾਰੇ ਪੁੱਤਰ ਤੇ ਸਾਰਾ ਪਰਵਾਰ ਕੁਰਬਾਨ ਕਰ ਦਿਤੇ, ਮਹਿਲਾਂ ਦਾ ਨਿਵਾਸ ਛਡ ਕੇ ਆਲਮਗੀਰ ਔਰਗਜ਼ੇਬ ਨਾਲ ਛਾਪਾਮਾਰ ਲੜਾਈ ਦੇ ਕਸ਼ਟ ਸਹਿੰਦੇ ਰਹੇ — ਉਹ ਹਿੰਦੂ ਅਜ ਸਿਆਸਤ ਦੀਆਂ ਭੂਲ-ਭੁਲਈਆਂ ਵਿਚ ਗੁਆਚੇ, ਆਪਣੇ ਮਹਾਨ ਸ਼ਹੀਦ ਨੂੰ ਭੁਲਾ ਦੇਣਾ ਹਿੰਦੂ-ਧਰਮ ਦੀ ਰਖਿਆ ਸਮਝਣ ਲਗ ਪਏ ਹਨ।

ਪਰ ਗੁਰੂ ਗੋਬਿੰਦ ਸਿੰਘ ਦੀ ਦੇਣ ਨਾ ਸਿਰਫ਼ ਪੰਜਾਬ ਦੇ ਹਿੰਦੂਆਂ ਸਿਖਾਂ ਲਈ ਹੀ ਇਤਿਹਾਸਕ ਮਹਾਨਤਾ ਰਖਦੀ ਹੈ, ਇਹ ਸਾਰੇ ਭਾਰਤ ਵਿਚ ਜਮਹੂਰੀਅਤ ਦੀ ਬੁਨਿਆਦ ਹੈ। ਜਿਹੜੀ ਜਮਹੂਰੀਅਤ ਅਜ ਭਾਰਤ ਦਾ ਵਿਧਾਨ ਬਣ ਗਈ ਹੈ, ਓਸ ਜਮਹੂਰੀਅਤ ਦੇ ਪਹਿਲੇ ਪੂਰਨੇ ਗੁਰੂ ਗੋਬਿੰਦ ਸਿੰਘ ਨੇ ਹੀ ਪਾਏ ਸਨ।

ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲੇ ਤੇ ਉਹਨਾਂ ਦੇ ਬਾਅਦ ਦੇ ਯੁਗ ਵਿਚ ਤ੍ਰਿਕਾਲਾਂ ਤੇ ਪ੍ਰਭਾਤ ਜਿੰਨਾ ਫ਼ਰਕ ਸੀ। ਨੌਂ ਸਾਲਾਂ ਦੀ ਉਮਰ ਵਿਚ ਜਦੋਂ ਗੁਰੂ ਸਹਿਬ ਨੂੰ ਗੁਰੂ-ਗੱਦੀ ਸੰਭਾਲਣੀ ਪਈ, ਓਦੋਂ ਭਾਰਤ ਦੀ ਸਮੁੱਚੀ ਜਨਤਾ ਔਖੇ ਦਿਨ ਲੰਘਾ ਰਹੀ ਸੀ ਤੇ ਚਾਰੇ ਪਾਸੇ ਮੁਸ਼ਕਲਾਂ ਉਹਦਾ ਸਾਹ ਘੁਟ ਰਹੀਆਂ ਸਨ। ਸਿੱਖਾਂ ਦੇ ਸਿਰ ਮੁੱਲ ਵਿਕਦੇ ਸਨ। ਤੇ ਉਸ ਕਠਨਾਈਆਂ ਭਰੇ ਸਮੇਂ ਵਿਚ ਜਿਸ ਯੋਗਤਾ ਤੇ ਧੜੱਲੇ ਨਾਲ ਗੁਰੂ ਜੀ ਨੇ ਇਹ ਔਖੀ ਗੱਦੀ ਸੰਭਾਲੀ, ਉਹ ਸਮੁੱਚੇ ਮਨੁੱਖੀ ਇਤਿਹਾਸ ਦਾ ਰੱਤਾ ਕਾਂਡ ਹੈ। ਸਿਰਫ਼ ਚੌਂਹ ਦਹਾਕਿਆਂ

ਦੀ ਉਮਰ ਵਿਚ, ਲੁੱਕ ਛਿਪ ਕੇ ਮੰਦਰਾਂ, ਦੇਵੀਆਂ, ਦੇਵਤਿਆਂ ਕੋਲੋਂ ਸੁਖਣਾ ਮੰਗ ਮੰਗ ਕੇ ਜੀਉਣ ਵਾਲੇ ਨਿਰੁਤਸ਼ਾਹ ਤੇ ਸਹਿਮੇ ਲੋਕਾਂ ਨੂੰ ਬੀਰ ਬਹਾਦਰ ਕੌਮ ਬਣਾ ਦਿਤਾ, ਤੇ ਕੀਮਤੀ ਮਨੁੱਖੀ ਕਦਰਾਂ ਦੇ ਰਖਵਾਲੇ ਬਣਾ ਦਿਤਾ। ਕਰਾਮਾਤ ਜੇਡੀ ਇਹ ਕਰਨੀ ਕਰਨ ਵਾਲੇ ਗੁਰੂ ਦੇ ਜੀਵਨ ਦਾ ਮੁਤਾਲਿਆ ਸਾਨੂੰ ਦਰਸਾਂਦਾ ਹੈ ਕਿ ਕਾਮਯਾਬ ਜ਼ਿੰਦਗੀ ਮੁਸ਼ਕਲਾਂ ਨਾਲ ਸਦੀਵੀ ਘੋਲ ਹੁੰਦਾ ਹੈ। ਉਹਨਾਂ ਦਾ ਜੀਵਨ ਮਨੁੱਖੀ ਅਧਿਕਾਰਾਂ ਦੀ ਅੰਤਮ ਫ਼ਤਿਹ ਦਾ ਪ੍ਰਜਵਲਤ ਸੰਦੇਸ਼ ਹੈ।

ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਗੁਰੂ ਤੇ ਸਿੱਖਾਂ ਵਿਚ ਜ਼ਮੀਨ ਅਸਮਾਨ ਦਾ ਫ਼ਰਕ ਹੁੰਦਾ ਸੀ। ਕਦੇ ਗੁਰੂ ਦੇ ਬਰਾਬਰ ਸਿੱਖ ਨਹੀਂ ਸਨ ਬੈਠੇ, ਕਦੇ ਗੁਰੂ ਨਾਲ ਇਕ ਬਾਟੇ ਵਿਚੋਂ ਕਿਸੇ ਸਿਖ ਨੇ ਪਾਣੀ ਨਹੀਂ ਸੀ ਪੀਤਾ। ਪਰ ਆਪਣੇ ਪੰਥ ਦੀ ਨੀਂਹ ਰੱਖਣ ਲਗਿਆਂ, ਗੁਰੂ ਗੋਬਿੰਦ ਸਿੰਘ ਨੇ ਪਹਿਲਾਂ ਪੰਜ ਪਿਆਰਿਆਂ ਨੂੰ ਅੰਮ੍ਰਿਤ ਛਕਾਇਆ, ਤੇ ਫੇਰ ਉਹਨਾਂ ਕੋਲੋਂ ਆਪ ਛੱਕਿਆ। ਜਿਹੜੇ ਇਕਰਾਰ ਗੁਰੂ ਬਣ ਕੇ ਉਹਨਾਂ ਕੋਲੋਂ ਲਏ ਸਨ, ਉਹੀ ਇਕਰਾਰ ਉਹਨਾਂ ਨੂੰ ਆਪਣਾ ਗੁਰੂ ਧਾਰ ਕੇ ਆਪ ਉਹਨਾਂ ਨੂੰ ਦਿੱਤੇ। ਉਹਨਾਂ ਨਾਲ ਬਹਿ ਕੇ ਇਕ ਥਾਲ ਵਿਚੋਂ ਖਾਣਾ ਖਾਧਾ। ਇਹਨਾਂ ਪੰਜਾਂ ਪਿਆਰਿਆਂ ਵਿਚੋਂ ਚਾਰ ਪਿਆਰੇ ਹਿੰਦੂ ਮਤ ਦੇ ਦੁਰਕਾਰੇ ਹੋਏ ਸ਼ੂਦਰ ਜ਼ਾਤ ਸਨ। ਇਹਨਾਂ "ਨੀਚਾਂ" ਨੂੰ ਰਾਜ-ਪੁਤਰਾਂ ਦਾ ਨਾਂ "ਸਿੰਘ" ਦੇ ਕੇ ਉਹਨਾਂ "ਊਚ" ਕਰ ਦਿਤਾ।

ਗੁਰੂ ਗੋਬਿੰਦ ਸਿੰਘ ਜੀ ਤੋਂ ਪਹਿਲਾਂ ਗੁਰੂ ਆਪਣੀਆਂ ਗੱਦੀਆਂ ਆਪ ਜਿਸ ਨੂੰ ਚਾਹੁੰਦੇ ਸੌਂਪਦੇ, ਜਾਂ ਉਹਨਾਂ ਦੀਆਂ ਗੱਦੀਆਂ ਖ਼ਾਨਦਾਨੀ ਹੁੰਦੀਆਂ ਸਨ। ਪਰ ਗੁਰੂ ਸਹਿਬ ਨੇ ਪਹਿਲੀ ਵਾਰੀ ਇਹ ਨੇਮ ਆਪਣੇ ਸਿੱਖਾਂ ਲਈ ਬਣਾਇਆ : "ਕੋਈ ਮਨੁੱਖ ਓਦੋਂ ਤਕ ਗੁਰੂ ਨਹੀਂ ਆਖਿਆ ਜਾ ਸਕਦਾ, ਜਦੋਂ ਤਕ ਉਹ ਆਪਣੇ ਸਿਖਾਂ ਕੋਲੋਂ ਚੁਣਿਆਂ ਜਾ ਕੇ ਪ੍ਰਵਾਨ ਨਹੀਂ ਹੋ ਜਾਂਦਾ।" ਜਮਹੂਰੀਅਤ ਦੀ ਇਹ ਸਿਖਰ ਹੈ ਕਿ ਕਿਸੇ ਜਿੱਤ ਦਾ ਸਿਹਰਾ ਕਿਸੇ ਇਕ ਸ਼ਖ਼ਸ ਨੂੰ ਨਾ ਦਿਤਾ ਜਾਏ, ਮਤੇ ਸਿਹਰਿਆਂ ਨਾਲ ਚੰਗੇ ਕਿਸੇ ਦਾ ਵੀ ਸਿਰ ਫਿਰ ਜਾਂਦਾ ਹੋਵੇ। ਹਰ ਜਿੱਤ ਲਈ ਉਹਨਾਂ ਦਾ ਬੋਲਾ ਇਹ ਸੀ :

**ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ।**

**(ਖ਼ਾਲਸਾ ਵੀ ਵਾਹਿਗੁਰੂ ਦਾ, ਤੇ ਫ਼ਤਿਹ ਵੀ ਵਾਹਿਗੁਰੂ ਦੀ।)**

**ਜਮਹੂਰੀਅਤ ਨੂੰ ਆਪਣੇ ਸਿੱਖਾਂ ਦੀ ਰੋਜ਼ਾਨਾ ਜ਼ਿੰਦਗੀ ਬਣਾਨ ਲਈ**

ਉਹਨਾਂ ਨੇ ਇਹ ਅਦੁਤੀ ਨੇਮ ਸੰਗਤ ਨੂੰ ਪ੍ਰਵਾਨ ਕਰਾਏ :

1. ਸਭ ਸਿੱਖਾਂ ਦਾ ਨਾਂ "ਸਿੰਘ" ਹੋਵੇਗਾ। ਨਾ ਕੋਈ ਛੋਟਾ ਤੇ ਨਾ ਕੋਈ ਵੱਡਾ, ਸਭ ਸ਼ੇਰ ਹੋਣਗੇ।
2. ਸਭ ਇਕ ਦੂਜੇ ਨੂੰ ਇਕੋ ਫ਼ਤਿਹ ਦਾ ਜੈਕਾਰਾ ਬੁਲਾਣਗੇ।
3. ਗੁਰੂ ਗ੍ਰੰਥ ਸਾਹਿਬ ਤੋਂ ਛੁਟ ਸਿਖ ਕਿਸੇ ਮਨੁੱਖ ਨੂੰ ਗੁਰੂ-ਪਦਵੀ ਨਹੀਂ ਦੇਣਗੇ; ਨਾ ਅੰਮ੍ਰਿਤਸਰ, ਸਿਖਾਂ ਦੀ ਰਾਜਧਾਨੀ, ਦੇ ਛੁਟ ਉਹ ਕਿਸੇ ਥਾਂ ਨੂੰ ਤੀਰਥ ਮੰਨ ਕੇ ਸੁਖਾਂ ਸੁਖਦੇ ਤੇ ਮੱਥੇ ਟੇਕਦੇ ਰਹਿਣਗੇ।
4. ਸਿਖਾਂ ਦੀ ਕੋਈ ਜ਼ਾਤ ਪਾਤ ਨਹੀਂ ਹੋਵੇਗੀ। ਸੰਗਤ ਵਿਚ ਬੈਠੇ ਸਿੱਖ ਗੁਰੂ ਨਾਲੋਂ ਵੀ ਉਚੇਰੀ ਪਦਵੀ ਰਖਣਗੇ। ਸੰਗਤ ਦਾ ਹੁਕਮ, ਕੀ ਗੁਰੂ, ਤੇ ਕੀ ਰਾਜੇ, ਸਭ ਨੂੰ ਮੰਨਣਾ ਪਵੇਗਾ।

ਇਹ ਨੇਮ ਕਿਸੇ ਮਜ਼੍ਹਬ ਦੇ ਨਹੀਂ ਹੋ ਸਕਦੇ, ਇਹ ਜਮਹੂਰੀਅਤ ਦੇ ਨੇਮ ਹਨ; ਦੈਵੀ ਪੰਥ ਦੇ ਨਹੀਂ, ਮਨੁਖ ਪੰਥ ਦੇ ਨੇਮ ਹਨ। ਇਹ ਕਿਸੇ ਵਿਧਾਨ ਦਾ ਸਿਰਫ਼ ਸ਼ਿੰਗਾਰ ਹੀ ਨਹੀਂ, ਇਹ ਸ਼ਖ਼ਸੀ ਤੇ ਸਮਾਜੀ ਜ਼ਿੰਦਗੀ ਦੇ ਅਟੱਲ ਕਾਨੂੰਨ ਸਨ। ਸੰਗਤ ਵਲੋਂ ਨੀਯਤ ਕੀਤੇ ਪੰਜ ਪਿਆਰਿਆਂ ਦੀ ਆਗਿਆ ਹਰ ਵੱਡੇ ਛੋਟੇ ਨੂੰ ਬਿਨਾਂ "ਕਿਉਂ ?", "ਕਿਸ ਤਰ੍ਹਾਂ ?", ਪੁਛੇ ਦੇ ਮੰਨਣੀ ਹੁੰਦੀ ਸੀ।

ਫ਼ਤਿਹ ਦਾ ਜੈਕਾਰਾ ਵੀ ਨਿਰੀ ਕਹਿਣ ਸੁਣਨ ਦੀ ਰਸਮ ਨਹੀਂ ਸੀ, ਸਿਖਾਂ ਦਾ ਦ੍ਰਿੜ੍ਹ ਵਿਸ਼ਵਾਸ ਸੀ। ਜਿੱਤ ਹਾਰ ਦੋਹਾਂ ਸਮਿਆਂ ਵਿਚ ਇਹ ਬੋਲਾ ਸਿਖਾਂ ਦੀ ਕਲਾ ਚੜ੍ਹਦੀ ਰਖਦਾ ਸੀ। ਦਿਨ ਵਿਚ ਅਨੇਕਾਂ ਵਾਰ ਉਸ ਵੇਲੇ ਦੇ ਸਿਖ ਧੜਕਦੇ ਵਿਸ਼ਵਾਸ ਨਾਲ ਇਹ ਜੈਕਾਰਾ ਬੁਲਾਂਦੇ ਸਨ। ਮਨੁੱਖੀ ਇਤਿਹਾਸ ਵਿਚ ਗੁਰੂ ਗੋਬਿੰਦ ਸਿੰਘ ਜੀ ਆਸ਼ਾਵਾਦ ਦੇ ਪੈਗ਼ੰਬਰਿ-ਆਜ਼ਮ ਆਖੇ ਜਾ ਸਕਦੇ ਹਨ, ਤੇ ਉਹਨਾਂ ਦੀ ਯਾਦ ਪ੍ਰੇਰਨਾ ਦਾ ਉਤਸਵ ਬਣਾਈ ਜਾ ਸਕਦੀ ਹੈ। ਜਿਸ ਤਰ੍ਹਾਂ ਗੁਰਬਾਣੀ ਵਿਚ ਆਖਿਆ ਗਿਆ ਹੈ, ਕਿ ਇਸਤ੍ਰੀ ਜੇ ਕਿਸੇ ਬੱਚੇ ਨੂੰ ਜਨਮ ਦੇਵੇ, ਤਾਂ 'ਸੂਰ ਜਨ' ਨੂੰ ਜਨਮ ਦੇਵੇ, ਨਹੀਂ ਤਾਂ ਐਵੇਂ ਆਪਣਾ ਨੂਰ ਨਾ ਗੁਆਵੇ। ਓਸੇ ਤਰ੍ਹਾਂ ਹੀ ਇਕ ਬੜੇ ਵਡੇ ਵਿਚਾਰਵਾਨ ਨੇ ਆਖਿਆ ਹੈ, ਕਿ ਮਹਾਂ-ਪੁਰਖਾਂ ਦੀ ਯਾਦ ਜੇ ਮਨਾਈ ਜਾਏ, ਤਾਂ ਉਹਨਾਂ ਦੀ ਲਟ ਲਟ ਕਰਦੀ ਕਰਨੀ ਦਾ ਚੇਤਾ ਕਰ ਕੇ ਆਪਣੀ ਹਿਸਦੀ ਜਾਂਦੀ ਜੀਵਨ-ਜੋਤ ਨੂੰ ਮਚਾਇਆ ਜਾਏ, ਨਹੀਂ ਤਾਂ ਐਵੇਂ ਕਿਉਂ ਧਨ ਤੇ ਜਜ਼ਬੇ ਵਰਾਨ

ਕੀਤੇ ਜਾਣ — ਨਿਰੇ ਜਸ਼ਨ ਜਲੌ ਬਿਲਕੁਲ ਵਿਅਰਥ ਹਨ ।

ਇਕ ਦਿਨ ਇਕ ਪੜ੍ਹੇ ਲਿਖੇ ਨੌਜਵਾਨ ਮੈਨੂੰ ਮਿਲਣ ਆਏ । ਉਹਨਾਂ ਨੇ ਦੇਸ਼ ਦੇ ਵਰਤਮਾਨ ਵਾਤਾਵਰਨ ਵਿਚ ਉਤਸ਼ਾਹ-ਹੀਨਤਾ ਦਾ ਗਿਲਾ ਕੀਤਾ, ਤੇ ਖ਼ਿਆਲ ਪ੍ਰਗਟ ਕੀਤਾ ਕਿ ਨੌਜਵਾਨਾਂ ਨੂੰ ਆਪਣੇ ਭਵਿਖ ਦੀ ਕੋਈ ਸਹੀ ਸੇਧ ਨਾ ਹੋਣ ਕਰਕੇ, ਉਹ ਕਈ ਵਾਰੀ ਬੜੇ ਕੋਹਜੇ ਕਦਮ ਚੁੱਕ ਲੈਂਦੇ ਹਨ । ਉਹਨਾਂ ਪੁਛਿਆ ਕਿ ਮੇਰੇ ਖ਼ਿਆਲ ਵਿਚ ਨੌਜਵਾਨਾਂ ਨੂੰ ਕੀ ਸੋਚਣਾ ਤੇ ਕਰਨਾ ਚਾਹੀਦਾ ਹੈ ।

ਮੈਂ ਉੱਤਰ ਦਿਤਾ ਕਿ ਜ਼ਿੰਦਗੀ ਇਕ ਸਦੀਵੀ ਇਨਕਲਾਬ ਹੈ, ਤੇ ਜਦੋਂ ਕਦੇ ਇਹ ਇਨਕਲਾਬ ਰੁੱਕ ਜਾਂਦਾ ਹੈ, ਉਦੋਂ ਜਵਾਨੀ ਦੀ ਅਸੰਤੁਸ਼ਟਤਾ ਉਸਾਰੀ ਦੀ ਥਾਂ ਤੋੜ ਭੰਨ ਦੀ ਬਗ਼ਾਵਤ ਬਣ ਜਾਂਦੀ ਹੈ । ਪਰ ਇਨਕਲਾਬ ਦੀ ਰੁਕੀ ਰੌ ਆਪਣਾ ਪਿਛਾ ਭਰ ਕੇ ਡੱਕੇ ਅੜਿਕੇ ਰੋੜ੍ਹ ਖੜਦੀ ਹੈ । ਇਹ ਰੌ ਸਦੀਵੀ ਹੈ, ਡੱਕੇ ਸਦੀਵੀ ਨਹੀਂ ।

ਉਸੇ ਰਾਤ ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਜੀਵਨ-ਕਥਾ ਲਤੀਫ਼, ਕਨਿੰਘਮ ਤੇ ਹੋਰ ਇਤਿਹਾਸਕਾਰਾਂ ਦੇ ਹਵਾਲਿਆਂ ਅਨੁਸਾਰ ਪੜ੍ਹੀ, ਤੇ ਮੈਂ ਆਪਣੇ ਆਪ ਨੂੰ ਆਖਿਆ ਕਿ ਜਿਹੜਾ ਜਵਾਬ ਮੈਂ ਅਜ ਉਸ ਨੌਜਵਾਨ ਨੂੰ ਦਿਤਾ ਸੀ, ਉਹਦੇ ਵਿਚ ਕੋਈ ਪ੍ਰੇਰਨਾ ਨਹੀਂ ਸੀ, ਕੋਈ ਅਗਵਾਈ ਨਹੀਂ ਸੀ । ਚੰਗਾ ਜਵਾਬ ਇਹ ਹੁੰਦਾ ਕਿ ਮੈਂ ਉਹਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਇਤਿਹਾਸ ਦੀ ਦ੍ਰਿਸ਼ਟੀ ਤੋਂ ਲਿਖੀ ਜੀਵਨ-ਕਹਾਣੀ ਪੜ੍ਹਨ ਦੀ ਸਿਫ਼ਾਰਸ਼ ਕਰਦਾ । ਏਸ ਕਹਾਣੀ ਵਿਚ ਉਹਦੇ ਸਵਾਲ ਦਾ ਸਹੀ ਜਵਾਬ ਹੈ । ਮੇਰਾ ਜਵਾਬ ਕੋਈ ਜਵਾਬ ਨਹੀਂ ਸੀ ।

ਗੁਰੂ ਗੋਬਿੰਦ ਸਿੰਘ ਜੀ ਦੀ ਉਮਰ ਅਜੇ ਪੰਦਰਾਂ ਵਰ੍ਹਿਆਂ ਦੀ ਹੈ । ਉਹਨਾਂ ਦੇ ਪਿਤਾ ਨੂੰ ਔਰੰਗਜ਼ੇਬ ਨੇ ਕਤਲ ਕਰਾ ਦਿਤਾ ਹੋਇਆ ਹੈ । ਹਿੰਦੂ ਰਾਜੇ ਔਰੰਗਜ਼ੇਬ ਦੇ ਖ਼ੁਸ਼ਾਮਦੀ ਹਨ, ਤੇ ਹਿੰਦੂ ਜਨਤਾ ਦੇ ਖ਼ਿਲਾਫ਼ ਹਰ ਸਰਕਾਰੀ ਤਸ਼ੱਦਦ ਨਾਲ ਸਹਿਮਤ ਹੋ ਜਾਂਦੇ ਹਨ । ਜਨਤਾ ਉੱਚੀਆਂ ਨੀਵੀਆਂ ਜ਼ਾਤਾਂ ਵਿਚ ਵੰਡੀ ਹੋਈ ਤੇ ਭਰਮ-ਭੁਲੇਖਿਆਂ ਵਿਚ ਫਾਥੀ ਹੋਈ ਹੈ । ਗੁਰੂ ਸਾਹਿਬ ਦੇ ਆਪਣੇ ਖ਼ਾਨਦਾਨੀ ਰਿਸ਼ਤੇਦਾਰ, ਧੀਰ ਮਲ ਤੇ ਹਰ ਰਾਏ, ਸਰਕਾਰ ਨਾਲ ਮਿਲੇ ਹੋਏ ਹਨ, ਧਾਰਮਿਕ ਵਹਿਮਾਂ ਤੇ ਸ਼ਾਹੀ ਜ਼ੁਲਮਾਂ ਨੇ ਕੌਮੀ ਅਣਖ ਦਾ ਨਿਸ਼ਾਨ ਮਿਟਾ ਦਿੱਤਾ ਹੈ ।

ਪੰਦਰਾਂ ਵਰ੍ਹਿਆਂ ਦਾ ਨੌਜਵਾਨ ਧਾਰ ਲੈਂਦਾ ਹੈ, ਕਿ ਉਸ ਨੇ ਆਪਣੇ

ਹਿੰਦੂ ਭਰਾਵਾਂ ਦੀਆਂ ਮੁਰਦਾ ਨਾੜਾਂ ਵਿਚ ਨਵੀਂ ਜ਼ਿੰਦਗੀ ਦਾ ਲਹੂ ਦੁੜਾ ਦੇਣਾ ਹੈ, ਤੇ ਡਰਦੀਆਂ ਹਰ ਹਰ ਕਰਦੀਆਂ ਚਿੜੀਆਂ ਨੂੰ ਜੀਉਂਦਾ ਕੌਮੀ ਬਾਜ਼ ਬਣਾ ਦੇਣਾ ਹੈ, ਕੌਮੀ ਸੁਤੰਤਰਤਾ ਜ਼ਾਲਮ ਬਾਦਸ਼ਾਹ ਕੋਲੋਂ ਤੇ ਮਨੁੱਖੀ ਸੁਤੰਤਰਤਾ ਮਜ਼੍ਹਬੀ ਬੰਧਨਾਂ ਤੋਂ ਜਿੱਤ ਲੈਣੀਆਂ ਹਨ।

ਜਦੋਂ ਉਸ ਨੇ ਇਹ ਮਹਾਨ ਬ੍ਰਤ ਧਾਰਨ ਕਰ ਲਿਆ, ਤਾਂ ਵਿਚਾਰਿਆ ਕਿ ਇਹਦੇ ਲਈ ਕਿਹੜੀ ਕਿਹੜੀ ਯੋਗਤਾ ਚਾਹੀਦੀ ਹੋਵੇਗੀ।

ਜੇਡਾ ਵੱਡਾ ਇਹ ਬ੍ਰਤ ਹੈ ਓਡੀ ਵਡੀ ਅਕਲ ਇਹਦੇ ਲਈ ਚਾਹੀਦੀ ਹੋਵੇਗੀ। ਵੱਡੀ ਅਕਲ ਲਈ ਸੁਚੇਤ ਆਤਮਾ ਅਤੇ ਸੁਚੇਤ ਆਤਮਾ ਲਈ ਵਿਦਿਵਤਾ ਲੋੜੀਂਦੀ ਹੋਵੇਗੀ। ਵਿਦਿਆ-ਪ੍ਰਾਪਤੀ ਨੂੰ ਗੁਰੂ ਸਾਹਿਬ ਨੇ ਆਪਣੀ ਲਗਨ ਬਣਾ ਲਿਆ। ਉਹ ਹਿਮਾਲਿਆ ਪਹਾੜੀਆਂ ਦੇ ਅਮਨ ਵਿਚ ਜਾ ਵੱਸੇ, ਤੇ ਸ੍ਵੈ-ਪੂਰਨਤਾ ਦੀ ਲਗਨ ਦੇ ਅਧੀਨ ਉਹਨਾਂ ਪੰਜਾਬ ਦੇ ਬੜੇ ਵੱਡੇ ਵਿਦਵਾਨਾਂ ਨੂੰ ਆਪਣੇ ਕੋਲ ਖਿਚਿਆ। ਜੋ ਕੁਝ ਉਹ ਵਿਦਵਾਨ ਸਿਖਾ ਸਕਦੇ, ਗੁਰੂ ਸਾਹਿਬ ਨੇ ਬੜੀ ਦ੍ਰਿੜ੍ਹਤਾ ਨਾਲ ਸਿਖਿਆ। ਆਪਣੀ ਮਾਤ-ਬੋਲੀ ਦੇ ਨਾਲ ਹਿੰਦੀ, ਸੰਸਕ੍ਰਿਤ ਤੇ ਫ਼ਾਰਸੀ ਵਿਚ ਨਿਪੁੰਨਤਾ ਪ੍ਰਾਪਤ ਕੀਤੀ। ਇਨ੍ਹਾਂ ਸਾਰੀਆਂ ਜ਼ਬਾਨਾਂ ਵਿਚ ਉਹਨਾਂ ਅਦੁੱਤੀ ਕਵਿਤਾ ਲਿਖੀ ਤੇ ਜ਼ਿੰਦਗੀ ਦੇ ਹਰ ਮਸਲੇ 'ਤੇ ਰੌਸ਼ਨੀ ਪਾਈ। ਕਵਿਤਾ ਦੀ ਦਾਤ ਉਹਨਾਂ ਨੂੰ ਮਿਲੀ ਸੀ। ਹਿੰਦੀ ਕਵਿਤਾ ਵਿਚ ਉਹਨਾਂ ਇਕ ਅਨੋਖੀ ਸ਼ੈਲੀ ਉੱਨਤ ਕੀਤੀ, ਜਿਹੜੀ ਅਜੇ ਤਕ ਅਦੁੱਤੀ ਮੰਨੀ ਜਾਂਦੀ ਹੈ। ਮਹਾਂਭਾਰਤ, ਪੁਰਾਨ, ਗੀਤਾ ਤੇ ਹੋਰ ਸਾਰਾ ਸਾਹਿਤ ਉਹਨਾਂ ਨੇ ਵੀਹ ਵਰ੍ਹੇ ਪੜ੍ਹਿਆ ਹੀ ਨਹੀਂ, ਘੋਖਿਆ, ਤੇ ਉਹਦਾ ਕਿੰਨਾ ਹੀ ਭਾਗ ਹਿੰਦੀ ਵਿਚ ਉਲਥਾਇਆ।

ਪਰ ਮਹਾਂ-ਪੁਰਖਾਂ ਦੀ ਵੱਡੀ ਸਿਫ਼ਤ ਇਹ ਵੀ ਹੁੰਦੀ ਹੈ ਕਿ ਉਹ ਨਿਵੇਕਲੀ ਮਹਾਨਤਾ ਨਾਲ ਸੰਤੁਸ਼ਟ ਨਹੀਂ ਹੋ ਸਕਦੇ। ਸਾਰੇ ਸਾਥੀਆਂ ਤੇ ਸਮਕਾਲੀਆਂ ਦੀ ਮਹਾਨਤਾ ਉਹਨਾਂ ਦਾ ਨਿਸ਼ਾਨਾ ਬਣ ਜਾਂਦੀ ਹੈ। ਛੋਟੀ ਉਮਰ ਵਿਚ ਗੁਰੂ ਸਾਹਿਬ ਉਚ ਕੋਟੀ ਦੇ ਵਿਦਵਾਨਾਂ ਵਿਚ ਗਿਣੇ ਜਾਣ ਲਗ ਪਏ ਸਨ। ਪਰ ਟੀਚਾ ਉਹਨਾਂ ਦਾ ਵਿਦਵਾਨ ਤੇ ਸਾਹਿਤ-ਪਿਆਰੀ ਕੌਮ ਸੀ। ਓਸ ਸਮੇਂ ਵਿਦਿਆ ਦਾ ਮਾਧਿਅਮ ਫ਼ਾਰਸੀ ਤੇ ਸੰਸਕ੍ਰਿਤ ਸਨ। ਇਹ ਦੋਵੇਂ ਜ਼ਬਾਨਾਂ ਉਹਨਾਂ ਆਪ ਸਿੱਖੀਆਂ, ਤੇ ਫੇਰ ਆਪਣੇ ਸੁਘੜ ਸਿੱਖਾਂ ਨੂੰ ਸੰਸਕ੍ਰਿਤ ਦੀ ਵਿਦਿਆ ਲੈਣ ਲਈ ਕਾਂਸ਼ੀ ਵਰਗੇ ਵਿਦਿਆ-ਖੇਤਰਾਂ ਵਿਚ ਘਲਿਆ, ਫ਼ਾਰਸੀ ਦੇ

ਫ਼ਾਜ਼ਲ ਬਣਾਇਆ । ਆਪਣੀ ਨਿਗਰਾਨੀ ਹੇਠਾਂ ਪ੍ਰਸਿੱਧ ਵਿਦਵਾਨਾਂ ਦਾ ਮੰਡਲ ਬਣਾਇਆ । ਏਸ ਮੰਡਲ ਦਾ ਕੰਮ ਸੰਸਕ੍ਰਿਤ, ਹਿੰਦੀ, ਫ਼ਾਰਸੀ ਦੇ ਗ੍ਰੰਥਾਂ ਨੂੰ ਪੰਜਾਬੀ ਵਿਚ ਉਲਥਾਣਾ ਤੇ ਇਹਨਾਂ ਬੋਲੀਆਂ ਵਿਚ ਮੌਲਿਕ ਰਚਨਾ ਕਰਨਾ ਸੀ। ਕਈ ਗ੍ਰੰਥਾਂ ਦੇ ਉਲਥੇ ਗੁਰੂ ਸਾਹਿਬ ਨੇ ਆਪ ਵੀ ਕੀਤੇ ।

ਅਨੇਕਾਂ ਕਵੀ ਤੇ ਵਿਦਵਾਨ — ਬਵਿੰਜਾ ਕਵੀਆਂ ਤੇ ਵਿਦਵਾਨਾਂ ਦਾ ਇਤਿਹਾਸ ਵਿਚ ਕਥਨ ਹੈ — ਉਹਨਾਂ ਨੇ ਆਪਣੇ ਦੁਆਲੇ ਇਕੱਠੇ ਕਰ ਕੇ ਅਨੰਦਪੁਰ ਨੂੰ ਵਿਦਿਆ ਦਾ ਕੇਂਦਰ ਬਣਾ ਦਿਤਾ, ਜਿਥੇ ਇਕ ਆਲਮਾਨਾ ਵਾਯੂ-ਮੰਡਲ ਪੈਦਾ ਹੋ ਗਿਆ । ਰੋਜ਼ਾਨਾ ਉਹਨਾਂ ਦੇ ਦਰਬਾਰ ਵਿਚ ਕਵੀ ਤੇ ਵਿਦਵਾਨ ਗੋਸ਼ਟੀਆਂ ਕਰਦੇ, ਰਚਨਾਵਾਂ ਪੜ੍ਹਦੇ ਤੇ ਲੋਕਾਂ ਵਿਚ ਵਿਦਿਆ ਪਰਚਾਰਣ ਦੇ ਨੇਮ ਬਣਾਂਦੇ । ਏਸ ਤਰ੍ਹਾਂ ਬਹੁਤ ਥੋੜ੍ਹੇ ਸਮੇਂ ਵਿਚ ਤੇ ਸੀਮਤ ਸਾਧਨਾਂ ਨਾਲ ਜਿੰਨਾ ਕੁਝ ਉਹਨਾਂ ਨੇ ਨੇਪਰੇ ਚਾੜ੍ਹ ਲਿਆ, ਉਹਦੇ ਵਲ ਧਿਆਨ ਕੀਤਿਆਂ ਇਕ ਅਫ਼ਸੋਸ ਜਿਹਾ ਐਸ ਵੇਲੇ ਦਿਲੋਂ ਉਠਦਾ ਹੈ ਕਿ ਅਜ ਜਦੋਂ ਗੁਰੂ ਸਾਹਿਬ ਦੀਆਂ ਘਾਲਾਂ ਤੇ ਕੁਰਬਾਨੀਆਂ ਦੀ ਤੁਫ਼ੈਲ ਸਿਖ ਪੰਥ ਕੋਲ ਲੱਖਾਂ ਹੀ ਰੁਪਈਆਂ ਦੇ ਵਸੀਲੇ ਪ੍ਰਾਪਤ ਹਨ, ਇਹ ਵੱਡਮੁਲੇ ਵਸੀਲੇ ਸਿਖ ਪੰਥ ਦੇ ਵਿਕਾਸ ਲਈ ਨਹੀਂ, ਸਿਰਫ਼ ਫ਼ਿਰਕਾ-ਪ੍ਰਸਤੀ ਦੀ ਪਕਿਆਈ ਲਈ ਵਰਤੇ ਜਾਂਦੇ ਹਨ ।

ਗੁਰੂ ਜੀ ਦਾ ਮਨੋਰਥ ਤਸ਼ੱਦਦ ਦੇ ਖ਼ਿਲਾਫ਼ ਲੋਕਾਂ ਵਿਚ ਰੋਹ ਪੈਦਾ ਕਰਨਾ ਸੀ, ਏਸ ਲਈ ਉਹਨਾਂ ਨੇ ਆਪਣੀ ਕਵਿਤਾ ਵਿਚ ਅਨੋਖਾ ਬੀਰ-ਰਸ ਪਾਇਆ, ਜਿਦ੍ਹੀ ਮਿਸਾਲ ਪਹਿਲਾਂ ਪੰਜਾਬ ਵਿਚ ਨਹੀਂ ਮਿਲਦੀ । ਇਹਦੇ ਨਾਲ ਉਹਨਾਂ ਨੇ ਲੋਕਾਂ ਦੀਆਂ ਸੁੱਤੀਆਂ ਕਲਾਂ ਜਗਾ ਦਿਤੀਆਂ ।

ਆਪਣੇ ਮਨੋਰਥ ਲਈ ਉਹਨਾਂ ਨੂੰ ਅਥੱਕ ਸ਼ਕਤੀ ਲੋੜੀਂਦੀ ਸੀ । ਏਸ ਲਈ ਉਹਨਾਂ ਆਪਣੇ ਸਾਹਮਣੇ ਬਹਾਦਰ ਮਰਦਾਨਗੀ ਦਾ ਟੀਚਾ ਰਖਿਆ । ਏਸ ਟੀਚੇ ਲਈ ਸੁਹਣੀ ਤੇ ਤਕੜੀ ਸਿਹਤ ਬਣਾਈ । ਹਰ ਖੇਡ ਖੇਡੀ, ਆਪਣੇ ਸਰੀਰ ਨੂੰ ਕਮਾਇਆ ਤੇ ਬਲਵਾਨ ਬਣਾਇਆ । ਉਹਨਾਂ ਸ਼ੇਰਾਂ ਦਾ ਸ਼ਿਕਾਰ ਆਪਣਾ ਸ਼ੁਗਲ ਬਣਾਇਆ, ਤੀਰ-ਅੰਦਾਜ਼ੀ, ਘੋੜ-ਸਵਾਰੀ, ਤੇ ਤੇਗ਼-ਜ਼ਨੀ ਵਿਚ ਕਮਾਲ ਹਾਸਲ ਕੀਤਾ । ਏਸ ਤਰ੍ਹਾਂ ਉਹਨਾਂ ਨੇ ਆਪਣੇ ਆਪ ਨੂੰ ਅਥੱਕ ਬਣਾ ਲਿਆ । ਉਹਨਾਂ ਨੂੰ ਦਿਸ ਪਿਆ ਸੀ ਕਿ ਜ਼ਿੰਦਗੀ ਦਾ ਸੰਗਰਾਮ ਉਹਨਾਂ ਕੋਲੋਂ ਬੇਅੰਤ ਸ਼ਕਤੀ ਦੀ ਮੰਗ ਕਰੇਗਾ, ਜੰਗਲਾਂ ਦੀਆਂ ਔਖਿਆਈਆਂ ਝਾਕ ਝਾਕ ਉਹਨਾਂ

ਆਪਣੇ ਆਪ ਨੂੰ ਹਰ ਮੁਸ਼ਕਲ ਨਾਲੋਂ ਜਬਰ ਕਰ ਲਿਆ। ਜਦੋਂ ਤੁਰਕੀ ਫ਼ੌਜ ਨੇ ਝੂਠੀ ਸਹੁੰ ਖਾ ਕੇ ਅਨੰਦਪੁਰੋਂ ਗੁਰੂ ਸਾਹਿਬ ਦਾ ਚਲੇ ਜਾਣਾ ਮੰਨਵਾ ਲਿਆ, ਤੇ ਜਾਂਦਿਆਂ ਉਤੇ ਹੱਲਾ ਬੋਲ ਦਿਤਾ, ਤਾਂ ਗੁਰੂ ਸਾਹਿਬ ਦੇ ਅਨੇਕਾਂ ਬਹਾਦਰ ਸਾਥੀ ਮਾਰੇ ਗਏ, ਪਰ ਬੀਰਾਂ ਦਾ ਬੀਰ ਗੁਰੂ ਗੋਬਿੰਦ ਸਿੰਘ ਦੁਸ਼ਮਣ ਦੀਆਂ ਸਫ਼ਾਂ ਚੀਰਦਾ ਲੰਘ ਕੇ ਜੰਗਲਾਂ ਦੀ ਸੰਘਣੀ ਹਿਫ਼ਾਜ਼ਤ ਵਿਚ ਪਹੁੰਚ ਗਿਆ। ਇਹਨਾਂ ਜੰਗਲਾਂ ਵਿਚ ਗੁਰੂ ਸਾਹਿਬ ਦੀ ਮਿਕਨਾਤੀਸੀ ਸ਼ਕਤੀ ਨੇ ਮੰਗਲ ਰਚਾ ਦਿਤਾ।

ਵਿਦਿਆ ਤੇ ਸ਼ਕਤੀ ਦੋਵੇਂ ਕੁਝ ਨਹੀਂ ਸੁਆਰਦੀਆਂ ਜੇ ਵਿਸ਼ਵਾਸਾਂ ਵਿਚ ਅਡੋਲਤਾ ਨਾ ਹੋਵੇ। ਆਪਣੀ ਅੰਤਮ ਜਿੱਤ ਵਿਚ ਨਿਸਚਾ ਪੱਕਾ ਕਰ ਕੇ ਹਰ ਸੰਗਰਾਮ ਵਿਚ ਜੂਝ ਮਰਨ ਦਾ ਹੌਸਲਾ ਉਹਨਾਂ ਪੈਦਾ ਕਰ ਲਿਆ।

ਪਰ ਇਹ ਸਾਰੇ ਵਿਸ਼ਵਾਸ ਭਾਵੇਂ ਕੇਡੇ ਹੀ ਦ੍ਰਿੜ੍ਹ ਹੋਣ, ਇਹਨਾਂ ਵਿਚ ਓਨਾ ਚਿਰ ਉਹ ਸਦੀਵੀ ਅਡੋਲਤਾ ਨਹੀਂ ਆ ਸਕਦੀ ਜਿੰਨਾ ਚਿਰ ਆਪਣੇ ਮਨੋਰਥ ਦੀ ਰਾਸਤੀ ਦਾ ਵਿਸ਼ਵਾਸ ਨਾ ਹੋਵੇ। ਗੁਰੂ ਸਾਹਿਬ ਨੇ ਆਪਣੀ ਇਕਾਗਰਤਾ ਵਿਚ ਆਪਣੇ ਸੰਕਲਪਾਂ ਨੂੰ ਰੱਬੀ ਦ੍ਰਿਸ਼ ਬਣੇ ਵੇਖ ਲਿਆ। ਤਦੇ ਉਹਨਾਂ ਦਾ ਇਹ ਵਿਸ਼ਵਾਸ ਸਭ ਕੁਝ ਕੁਰਬਾਨ ਕਰ ਚੁੱਕਣ ਉਤੇ ਵੀ ਅਹਿਲ ਰਿਹਾ, ਕਿ ਉਹ ਆਪਣੇ ਸਾਰੇ ਅਮਲਾਂ ਵਿਚ ਆਪਣੇ ਅਕਾਲ-ਪੁਰਖ ਪਿਤਾ ਦਾ ਹੁਕਮ ਹੀ ਪਾਲ ਰਹੇ ਸਨ।

ਕਦੇ ਕਿਸੇ ਹਾਰ ਨੂੰ ਉਹਨਾਂ ਹਾਰ ਨਹੀਂ ਮੰਨਿਆ। ਹਾਰਾਂ ਨੂੰ ਸਿਰਫ਼ ਮੋਰਚੇ ਦੀ ਤਬਦੀਲੀ ਗਿਣਿਆ ਹੈ। ਜਿਥੇ ਹਾਰ ਹੋਈ, ਉਥੋਂ ਹਟ ਕੇ ਉਹ ਦੂਜੇ ਥਾਂ ਜਾ ਡਟੇ। ਏਥੋਂ ਤਕ, ਕਿ ਆਪਣੇ ਚਾਰੇ ਪੁੱਤਰ ਮਰਵਾ ਕੇ ਜਦੋਂ ਉਹਨਾਂ ਰੌਹਿਲਾ ਪਠਾਣਾਂ, ਨੱਬੀ ਖ਼ਾਨ ਤੇ ਗ਼ਨੀ ਖ਼ਾਨ, ਦੇ ਬਾਗ਼ ਵਿਚ ਪਨਾਹ ਲਈ, ਤੇ ਆਪਣੀ ਸ਼ਖ਼ਸੀਅਤ ਦੇ ਤਲਿੱਸਮ ਨਾਲ ਉਹਨਾਂ ਨੂੰ ਮੋਹਿਤ ਕਰ ਕੇ ਉਹ ਉੱਚ ਦੇ ਪੀਰ ਦੇ ਭੇਖ ਵਿਚ ਉਥੋਂ ਨਿਕਲੇ ਅਤੇ ਹਾਂਸੀ ਤੇ ਫ਼ੀਰੋਜ਼ਪੁਰ ਦੇ ਵਿਚਾਲੇ ਇਕ ਥਾਂ ਜ਼ਰਾ ਸੌਖਾ ਸਾਹ ਲੈਣ ਲਈ ਕਿਆਮ ਕੀਤਾ — ਏਸ ਥਾਂ ਨੂੰ ਉਹਨਾਂ ਦਮਦਮਾ (ਜ਼ਰਾ ਦਮ ਲੈਣ ਦੀ ਥਾਂ) ਆਖਿਆ — ਤਾਂ ਓਥੇ ਉਹਨਾਂ ਨੂੰ ਔਰੰਗਜ਼ੇਬ ਬਾਦਸ਼ਾਹ ਵਲੋਂ ਇਕ ਖ਼ਤ ਮਿਲਿਆ, ਜਿਸ ਵਿਚ ਬਾਦਸ਼ਾਹ ਨੇ ਉਹਨਾਂ ਨੂੰ ਮਿਲਣ ਦੀ ਖ਼ਾਹਿਸ਼ ਜ਼ਾਹਿਰ ਕੀਤੀ ਸੀ। ਇਹ ਬਾਦਸ਼ਾਹ ਦੀ ਦਿਲੀ ਖ਼ਾਹਿਸ਼ ਸੀ, ਜਾਂ ਗੁਰੂ ਸਾਹਿਬ ਨੂੰ ਭੁਚਲਾ ਕੇ ਕਬਜ਼ੇ

ਵਿਚ ਲਿਆਉਣ ਦੀ ਚਾਲ ਸੀ, ਇਹ ਹਕੀਕਤ ਇਤਿਹਾਸ ਵਿਚ ਉਘੜੀ ਨਹੀਂ, ਪਰ ਸਾਰਾ ਪਰਵਾਰ ਕਤਲ ਕਰਵਾ ਚੁੱਕੇ, ਸ਼ਰਧਾਲੂਆਂ ਕੋਲੋਂ ਬੇ-ਦਾਅਵਾ ਲੈ ਚੁੱਕੇ, ਬੇ-ਯਾਰੋ ਮਦਦਗਾਰ ਗੁਰੂ ਦਾ ਦਿਲ ਅਜੇ ਵੀ ਹਰ ਮੁਸ਼ਕਲ ਨਾਲੋਂ ਮਜ਼ਬੂਤ ਸੀ, ਤੇ ਵੱਡੀ ਤੋਂ ਵੱਡੀ ਹਾਰ ਨੂੰ ਵੀ ਵੰਗਾਰ ਕੇ ਉਹ ਕਹਿ ਸਕਦੇ ਸਨ : ਵਾਹਿਗੁਰੂ ਜੀ ਦਾ ਖਾਲਸਾ, ਵਾਹਿਗੁਰੂ ਜੀ ਦੀ ਫ਼ਤਿਹ। ਉਹਨਾਂ ਦਾ ਮਨੁੱਖੀ ਵਡਿੱਤਣ ਤੇ ਸਚਿਆਈ ਦੀ ਅੰਤਮ ਫ਼ਤਿਹ ਵਿਚ ਅਟੱਲ ਵਿਸ਼ਵਾਸ ਸੀ। ਏਸ ਵਿਸ਼ਵਾਸ ਨੇ ਗੁਰੂ ਸਾਹਿਬ ਨੂੰ ਜ਼ੁਲਮ ਨਾਲ "ਜੂਝ ਮਰਨ" ਦੀ ਸ਼ਕਤੀ ਦਿੱਤੀ। ਜਿਹੜਾ ਜਵਾਬ ਔਰੰਗਜ਼ੇਬ ਬਾਦਸ਼ਾਹ ਦੇ ਖ਼ਤ ਦਾ ਗੁਰੂ ਸਾਹਿਬ ਨੇ ਦਿਤਾ, ਉਹ ਮਨੁੱਖੀ ਤਾਰੀਖ਼ ਦਾ ਇਕ ਯਾਦਗਾਰੀ ਪੱਤਰਾ ਰਹੇਗਾ। ਬੇ-ਸਰੋਸਾਮਾਨ, ਬੇ-ਪਰਵਾਰ, ਬੇ-ਲਸ਼ਕਰ ਅਣਖੀਲਾ ਗੁਰੂ ਸ਼ਾਹਾਂ ਦੇ ਸ਼ਾਹ ਨੂੰ ਲਿਖਦਾ ਹੈ :

> "ਮਨੁੱਖਾਂ ਉਤੇ ਜ਼ੁਲਮ ਕਰਨ ਵਾਲੇ ਬਾਦਸ਼ਾਹ ਦੀਆਂ ਸਹੁੰਆਂ ਉਤੇ ਮੈਨੂੰ ਕੋਈ ਇਤਬਾਰ ਨਹੀਂ — ਪਰ ਮੈਂ ਜ਼ਾਲਮ ਬਾਦਸ਼ਾਹ ਨੂੰ ਤਾੜਨਾ ਕਰਨਾ ਚਾਹੁੰਦਾ ਹਾਂ ਕਿ ਜੇ ਉਸ ਨੇ ਜ਼ੁਲਮ ਕਰਨ ਤੋਂ ਹਥ ਰੋਕਿਆ ਨਾ, ਜੇ ਉਸ ਨੇ ਤਸ਼ੱਦਦ ਦੇ ਘੋੜੇ ਨੂੰ ਲਗਾਮ ਨਾ ਦਿਤੀ ਤਾਂ ਉਹਦੇ ਕਦਮ ਕਦਮ ਉਤੇ ਉਹਦੇ ਪੈਰਾਂ ਹੇਠਾਂ ਮੈਂ ਅੱਗ ਦੇ ਲੰਬੂ ਵਿਛਾ ਦਿਆਂਗਾ।"

ਜਿਸ ਗੁਰੂ ਕੋਲ ਕੋਈ ਫ਼ੌਜ ਨਹੀਂ ਸੀ, ਜਿਸ ਦੇ ਸਿੱਖਾਂ ਦੇ ਸਿਰ ਵਿੱਕਦੇ ਸਨ, ਜਿਸ ਨਾਲ-ਹਿੰਦੂ ਰਾਜੇ ਈਰਖਾ ਕਰਦੇ ਸਨ, ਓਸ ਗੁਰੂ ਦਾ ਇਹ ਮਹਾਨ ਭਰੋਸਾ ਕਿ ਇਕੱਲਾ-ਕਾਰਾ ਇਨਸਾਫ਼ ਵੀ ਬੇ-ਇਨਸਾਫ਼ੀ ਦੇ ਲਸ਼ਕਰਾਂ ਨੂੰ ਦਲ ਸਕਦਾ ਹੈ, ਹਰ ਸਤਿ-ਅਭਿਲਾਖੀ ਲਈ ਮਹਾਨ ਪ੍ਰੇਰਨਾ ਬਣ ਸਕਦਾ ਹੈ।

ਗੁਰੂ ਸਾਹਿਬ ਨੇ ਸਿਆਸੀ ਸੁਤੰਤਰਤਾ ਨੂੰ ਅਤਿ ਵੱਡੀ ਮਹੱਤਤਾ ਦਿੱਤੀ ਸੀ, ਸੁਤੰਤਰ ਸਿਆਸਤ ਬਿਨਾਂ ਮਨੁੱਖਾਂ ਦੇ ਸ਼ਖ਼ਸੀ ਹੱਕ ਕਾਇਮ ਨਹੀਂ ਰੱਖੇ ਜਾ ਸਕਦੇ। ਗੁਰੂ ਸਾਹਿਬ ਦੇ ਸਮੇਂ ਇਕ-ਪੁਰਖੀ ਰਾਜ ਸੀ। ਇਹ ਰਾਜ-ਪ੍ਰਮੁਖ ਜੇ ਤੰਗ-ਦਿਲ ਜਾਂ ਸੰਗ-ਦਿਲ ਹੁੰਦਾ, ਤਾਂ ਖ਼ਲਕਤ ਦਾ ਸਾਹ ਘੁਟ ਘੱਤਦਾ ਸੀ, ਲੋਕ ਬਾਦਸ਼ਾਹੀ ਸ਼ਤਰੰਜ ਦੇ ਬੇਬਸ ਮੋਹਰੇ ਬਣ ਜਾਂਦੇ ਸਨ, ਲੋਕਾਂ ਦਾ ਹੁੱਸਨ ਬਾਦਸ਼ਾਹਾਂ ਦੀ ਐਸ਼ ਵਿਚ ਰੁਲ ਜਾਂਦਾ ਸੀ।

ਗੁਰੂ ਸਾਹਿਬ ਦੇ ਬੀਰਤਾ, ਮਰਦਾਨਗੀ ਤੇ ਸੁਤੰਤਰਤਾ ਦੇ ਇਸ਼ਕ ਵਿਚੋਂ ਇਹ ਲਲਕਾਰ ਉਠੀ ਕਿ ਸੁਤੰਤਰ ਮਨੁੱਖ ਹੀ ਅਖ਼ਲਾਕ, ਚੰਗਿਆਈ ਤੇ ਰੂਹਾਨੀਅਤ ਦਾ ਪਦ ਪ੍ਰਾਪਤ ਕਰ ਸਕਦਾ ਹੈ । ਪਰਾਧੀਨ ਲਈ ਇਹ ਸਿਫ਼ਤਾਂ ਅਸੰਭਵ ਹਨ । ਪਰਾਧੀਨ ਨੂੰ ਸੁਫ਼ਨੇ ਵਿਚ ਵੀ ਸੁਖ ਦੀ ਆਸ ਨਹੀਂ ਹੋ ਸਕਦੀ । ਪਰਾਧੀਨਤਾ ਨੂੰ ਗੁਰੂ ਸਾਹਿਬ ਨੇ ਸਭ ਬੁਰਾਈਆਂ ਦੀ ਦਲਦਲ ਸਮਝਿਆ। ਭਾਵੇਂ ਆਪਣੇ ਜੀਵਨ ਵਿਚ ਉਹ ਸਿਆਸੀ ਸੁਤੰਤਰਤਾ ਦੇ ਟੀਚੇ ਨੂੰ ਸੰਪੂਰਨ ਹੁੰਦਾ ਨਾ ਵੇਖ ਸਕੇ। ਪਰ ਤਸ਼ੱਦਦ ਦੇ ਰਾਜ ਦੇ ਪੈਰ ਉਹਨਾਂ ਨੇ ਉਖੇੜ ਦਿੱਤੇ। ਔਰੰਗਜ਼ੇਬ ਦੇ ਬਾਅਦ ਕੋਈ ਬਾਦਸ਼ਾਹ ਆਪਣੀਂ ਪੈਰੀਂ ਖੜੋਤਾ ਨਾ ਰਹਿ ਸਕਿਆ, ਤੇ ਗੁਰੂ ਸਾਹਿਬ ਦੇ ਪੰਜਾਬ ਵਿਚ ਮੁਗ਼ਲ ਰਾਜ ਦੀ ਸਮਾਪਤੀ ਹੋ ਗਈ, ਧਰਮ ਸੁਤੰਤਰ ਹੋ ਗਿਆ, ਮਾਤ-ਭਾਸ਼ਾ ਸੁਰਖ਼ਰੂ ਹੋ ਗਈ, ਤੇ ਮੰਦਰਾਂ ਗੁਰਦੁਆਰਿਆਂ ਨੂੰ ਮਸਜਿਦਾਂ ਵਰਗੀ ਪਦਵੀ ਮਿਲ ਗਈ ।

ਉਹਨਾਂ ਦੀ ਜ਼ਿੰਦਗੀ ਦੇ ਇਹ ਸਬਕ ਮੈਂ ਆਪਣੇ ਨੌਜਵਾਨਾਂ ਅਗੇ ਰੱਖਣਾ ਚਾਹੁੰਦਾ ਹਾਂ। ਹਿੰਦੂ, ਸਿੱਖ ਦਾ ਵੇਰਵਾ ਜਵਾਨੀ ਵਿਚ ਕੋਈ ਨਹੀਂ ਹੁੰਦਾ। ਇਹ ਵੇਰਵੇ ਸਭ ਬੁਢਾਪੇ ਦੇ ਹਨ, ਤੇ ਇਕ ਅਮ੍ਰੀਕਨ ਵਿਚਾਰਵਾਨ ਦੀ ਪੁਸਤਕ ਵਿਚ ਇਹ ਫ਼ਿਕਰਾ ਮੈਂ ਪੜ੍ਹਿਆ ਹੈ: "ਸਭ ਤੋਂ ਵੱਡੀ ਸਾਹ-ਘੁਟਣੀ ਹਕੂਮਤ ਕਿਸੇ ਜ਼ਾਲਮ ਪਾਤਸ਼ਾਹ ਦੀ ਨਹੀਂ — ਸਗੋਂ ਬੁਢਿਆਂ ਸਨੇਹੀਆਂ ਦੀ ਹੁੰਦੀ ਹੈ।"

ਗੁਰੂ ਗੋਬਿੰਦ ਸਿੰਘ ਦੀ ਜੀਵਨੀ ਕਿਸੇ ਮਜ਼੍ਹਬ ਲਈ ਨਹੀਂ ਜੀਵੀ ਗਈ, ਏਸ ਲਈ ਉਹ ਨੌਜਵਾਨ ਨੂੰ ਵੰਗਾਰ ਕੇ ਕਹਿੰਦੀ ਹੈ :

> "ਮਨੁਖੀ ਇਰਾਦਾ ਹਰ ਮੁਸ਼ਕਲ ਨਾਲੋਂ ਵੱਡਾ ਬਣ ਸਕਦਾ ਹੈ ਜੇ ਉਹ ਆਪਣੀ ਅੰਤਮ ਜਿੱਤ ਦੇ ਨਿਸਚੇ ਵਿਚੋਂ ਉਗਮਿਆ ਹੈ। ਪਰਬਤੀ ਮੁਸ਼ਕਲਾਂ ਦਾ ਹੱਲ ਢੂੰਡਣਾ ਹੀ ਜ਼ਿੰਦਗੀ ਦਾ ਵਿਕਾਸ ਹੈ।

ਸਭ ਕੁਝ ਪਿਆ ਖ਼ਰਾਬ ਹੋਵੇ : ਸਿਆਸੀ ਨਜ਼ਾਮ, ਤਾਲੀਮੀ ਨਜ਼ਾਮ, ਸਮਾਜੀ ਨਜ਼ਾਮ — ਜੇ ਨੌਜਵਾਨ ਸੋਚੇ ਛੱਡ ਕੇ ਇਹਨਾਂ ਸਭਨਾਂ ਨੂੰ ਬਦਲਣ ਦਾ ਬ੍ਰਤ ਧਾਰ ਲੈਣ, ਤਾਂ ਇਸ ਬ੍ਰਤ ਨੂੰ ਸੰਭਵ ਕਰ ਦੇਣਾ ਕੋਈ ਮੁਸ਼ਕਲ ਨਹੀਂ ਹੋਵੇਗਾ। ਫ਼ੌਜਾਂ ਜੱਥੇਬੰਦ ਕਰਨ ਦੀ ਲੋੜ ਨਹੀਂ, ਸਿਰਫ਼ ਸਹੀ ਜਵਾਨ ਲੀਡਰ-ਸ਼ਿਪ ਪੈਦਾ ਕਰਨ ਦੀ ਲੋੜ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਸਮਾਂ ਬੜਾ ਔਖਾ ਸੀ। ਅੱਜ ਤੁਸੀਂ ਕੁੜੀਆਂ ਹੋਣਹਾਰ ਉੱਚੀ ਵਿਦਿਆ ਪੜ੍ਹੋ ਜਾਂ ਕਾਲਜਾਂ ਵਿਚ

ਪੜ੍ਹ ਰਹੇ ਨੌਜਵਾਨ ਹੋ । ਤੁਸੀਂ ਕੀ ਨਹੀਂ ਕਰ ਸਕਦੇ ! ਗੁਰੂ ਗੋਬਿੰਦ ਸਿੰਘ ਜੀ ਵਾਂਗ ਆਪਣੀ ਜਿੱਤ ਉਤੇ ਨਿਸਚਾ ਕਰ ਕੇ ਬ੍ਰਤ ਧਾਰ ਲਵੋ ਕਿ ਆਪਣੇ ਦੇਸ਼ ਵਿਚ ਤੁਸਾਂ ਇਹ "ਬੁੱਢਾ-ਰਾਜ" "ਜਵਾਨ-ਰਾਜ" ਵਿਚ ਬਦਲ ਦੇਣਾ ਹੈ।

ਜ਼ਿੰਦਗੀ ਦੇ ਹਰ ਸੋਮੇ ਉਤੇ ਬਦਲੀ ਦਾ ਦੁਸ਼ਮਣ ਕੋਈ ਬੁੱਢਾ ਢੱਕਣ ਬਣ ਕੇ ਬੈਠਾ ਹੋਇਆ ਹੈ, ਇਹ ਸਭ ਢੱਕਣ ਤੁਸੀਂ ਚੁੱਕ ਸੁੱਟੋ। ਪਰ ਚੁੱਕ ਤਾਂ ਹੀ ਸਕੋਗੇ, ਜੇ ਗੁਰੂ ਗੋਬਿੰਦ ਸਿੰਘ ਜੀ ਵਾਂਗ ਆਪਣੀ ਮੁਹਿੰਮ ਲਈ ਪੂਰੀ ਸ਼ਕਤੀ, ਜੋਗਤਾ, ਤੇ ਸ੍ਵੈ-ਕਾਬੂ ਪਹਿਲਾਂ ਪੈਦਾ ਕਰ ਲਵੋਗੇ । ਗੁਰੂ ਗੋਬਿੰਦ ਸਿੰਘ ਜੀ ਨੇ ਉੱਚ ਕੋਟੀ ਦੇ ਪੰਡਤਾਂ ਤੇ ਆਲਮ ਮੌਲਵੀਆਂ ਕੋਲੋਂ ਜੋ ਕੁਝ ਵੀ ਉਹ ਪੜ੍ਹਾ ਸਕਦੇ ਸਨ ਪੜ੍ਹਿਆ। ਤੁਹਾਡੇ ਕੋਲ ਉਹਨਾਂ ਨਾਲੋਂ ਬਹੁਤੀਆਂ ਸਹੂਲਤਾਂ ਹਨ। ਬਹੁਤ ਕੁਝ ਤੁਹਾਡੇ ਕਾਲਜਾਂ ਵਿਚ ਪੜ੍ਹਾਇਆ ਜਾਂਦਾ ਹੈ ਤੇ ਹਰ ਸ਼ਹਿਰ ਵਿਚ ਸਾਹਿਤ ਦਾ ਭੰਡਾਰ, ਲਾਇਬ੍ਰੇਰੀਆਂ ਮੌਜੂਦ ਹਨ। ਬਹੁਤ ਕੁਝ ਪੜ੍ਹੋ, ਦਿਨ ਰਾਤ ਪੜ੍ਹੋ, ਸਿਰਫ਼ ਇਮਤਿਹਾਨ ਪਾਸ ਕਰਨ ਲਈ ਨਹੀਂ, ਆਪਣੇ ਮਹਾਨ ਬ੍ਰਤ ਲਈ ਪੜ੍ਹੋ : ਤੁਸਾਂ ਇਨਕਲਾਬੀ ਰੌ ਨੂੰ ਸੁਤੰਤਰ ਕਰਨਾ, ਡੱਕੇ ਅੜਿੱਕੇ ਰੋੜ੍ਹ ਕੇ ਇਹਦੇ ਵਿਚ ਖੁੱਲ੍ਹੀ ਰਵਾਨੀ ਲਿਆਉਣੀ ਹੈ। ਗੁਰੂ ਗੋਬਿੰਦ ਸਿੰਘ ਜੀ ਨੇ ਧਰਮ-ਗੱਦੀ ਦੇ ਸੁਖਿਆਰਪੁਣੇ ਨੂੰ ਛੱਡ ਕੇ ਕਸ਼ਟ ਸਹਾਰਨ ਦਾ ਅਭਿਆਸ ਕੀਤਾ। ਤੁਹਾਡੇ ਕਾਲਜਾਂ ਸਕੂਲਾਂ ਵਿਚ ਸਰੀਰਕ ਸ਼ਕਤੀ ਵਧਾਣ ਦੇ ਅਨੇਕਾਂ ਸਾਧਨ ਹਨ। ਸੋਧੀ ਹੋਈ ਅਣਥੱਕ ਸ਼ਕਤੀ ਦਾ ਟੀਚਾ ਸਾਹਮਣੇ ਰਖਦਿਆਂ, ਸਭ ਮਿਲੀਆਂ ਸਹੂਲਤਾਂ ਨੂੰ ਵਰਤੋ। ਗੁਰੂ ਗੋਬਿੰਦ ਸਿੰਘ ਜੀ ਕਿਸੇ ਫ਼ਿਰਕੇ ਦੇ ਪੱਖੀ ਨਹੀਂ ਸਨ। ਉਹਨਾਂ ਦੇ ਲਸ਼ਕਰ ਵਿਚ ਪੰਜ ਸੌ ਪਠਾਣ ਵੀ ਸਨ, ਦੋ ਮੁਸਲਮਾਨ ਨੌਜਵਾਨ ਉਹਨਾਂ ਦੇ ਜ਼ਾਤੀ ਸਹਾਇਕ, ਨਾਲ ਰਹਿੰਦੇ ਸਨ। ਗੁਰੂ ਸਾਹਿਬ ਨਿਰੋਲ ਮਨੁੱਖਤਾ ਦੇ ਹਾਮੀ ਸਨ, ਤੇ ਸਾਰੇ ਮਨੁੱਖਾਂ ਨੂੰ ਇਕੋ ਦੈਵੀ ਅਗਨੀ ਵਿਚੋਂ ਉਠੇ ਚੰਗਿਆੜੇ ਖਿਆਲ ਕਰਦੇ ਸਨ। ਇਹ ਉਹਨਾਂ ਦੀ ਸਿਖਿਆ ਦੀ ਬਰਕਤ ਹੀ ਸੀ ਕਿ ਰਣਜੀਤ ਸਿੰਘ ਜੀ ਦੇ ਰਾਜ ਸਮੇਂ ਮੁਸਲਮਾਨਾਂ ਨਾਲ ਸਾਵਾਂ ਸਲੂਕ ਕੀਤਾ ਗਿਆ, ਫ਼ਾਰਸੀ ਜ਼ਬਾਨ ਤੇ ਇਸਲਾਮੀ ਰਵਾਇਤਾਂ ਦਾ ਪੂਰਨ ਸਤਿਕਾਰ ਕੀਤਾ ਗਿਆ। ਰਣਜੀਤ ਸਿੰਘ ਦੇ ਸਮੇਂ ਪੰਜਾਬ ਵਿਚ ਫ਼ਿਰਕੂ ਖਿੱਚੋਤਾਣ ਅੱਜ ਨਾਲੋਂ ਸੌਵਾਂ ਹਿੱਸਾ ਵੀ ਨਹੀਂ ਸੀ।

ਗੁਰੂ ਗੋਬਿੰਦ ਸਿੰਘ ਜੀ ਦੇ ਆਸ਼ਾਵਾਦ ਵਿਚ ਉਸ ਸਦੀਵੀ ਪ੍ਰੇਰਨਾ ਦੀ ਕੁੰਜੀ ਹੈ, ਜਿਹੜੀ ਪ੍ਰੇਰਨਾ ਔਖੀਆਂ ਮੁਹਿੰਮਾਂ ਵਿਚ, ਚਿੜੀਆਂ ਨੂੰ ਬਾਜ਼ਾਂ ਨਾਲ

ਲੜਾਣ ਦੀਆਂ ਮਹਿੰਮਾਂ ਵਿਚ, ਕਦਮ ਕਦਮ ਉਤੇ ਲੋੜੀਂਦੀ ਹੁੰਦੀ ਹੈ। ਤੁਸੀਂ ਭਾਰਤ ਦੇ ਨੌਜਵਾਨ ਛਾਤੀ ਖੋਲ੍ਹ ਕੇ ਆਸ਼ਾਵਾਦ ਵਿਚ ਖੁੱਲ੍ਹੇ ਸਾਹ ਲਵੋ, ਤੇ ਆਪਣੀ ਜਿੱਤ ਨਿਸਚੇ ਕਰ ਕੇ ਆਪਣੇ ਦੇਸ਼ ਵਿਚ ਸਦੀਵੀ ਇਨਕਲਾਬ ਦਾ ਰਾਹ ਖੋਲ੍ਹ ਸੁੱਟਣ ਦਾ ਬ੍ਰਤ ਧਾਰ ਲਵੋ।

ਸਦੀਵੀ ਇਕਨਲਾਬ ਮੰਗਦਾ ਹੈ ਕਿ ਮਨੁੱਖ-ਮਨੁੱਖ ਵਿਚ ਕੋਈ ਵਿਤਕਰਾ ਨਾ ਹੋਵੇ, ਮਨੁੱਖੀ ਕਲਪਨਾ ਦੇ ਪਰਾਂ ਵਿਚ ਕੋਈ ਡੋਰੇ ਨਾ ਬੱਧੇ ਹੋਣ, ਆਕਾਸ਼ ਇਹਦੀਆਂ ਉਡਾਰੀਆਂ ਲਈ ਖੁੱਲ੍ਹਾ ਹੋਵੇ : ਤਾਲੀਮ, ਹੁਨਰ, ਰੁਜ਼ਗਾਰ, ਤਫ਼ਰੀਹ ਤੇ ਖ਼ੂਬਸੂਰਤੀ ਦੇ ਸਾਰੇ ਵਸੀਲੇ ਸਾਰੇ ਮਨੁਖਾਂ ਲਈ ਹੋਣ, ਤੇ ਮਨੁੱਖੀ ਸ਼ਖ਼ਸੀਅਤ ਨੂੰ ਸ੍ਰਿਸ਼ਟੀ ਦਾ ਸਤਿਕਾਰਿਆ ਪਿਆਰਿਆ ਪ੍ਰਗਟਾਵਾ ਮੰਨਿਆ ਜਾਏ, ਪੈਦਾਵਾਰ ਦੇ ਵਸੀਲੇ ਗਿਣਤੀ ਦੇ ਸੌਦਾਗਰਾਂ ਸੇਠਾਂ ਦੀ ਮਲਕੀਅਤ ਨਹੀਂ, ਸਾਰੀ ਕੌਮ ਦੀ ਮਲਕੀਅਤ ਹੋਣ। ਸਹੀ ਇਨਕਲਾਬ ਦੀ ਮੂਲ ਨਿਸ਼ਾਨੀ ਵਸੀਲਿਆਂ ਦੀ ਕੌਮੀ ਮਲਕੀਅਤ ਹੁੰਦੀ ਹੈ।

ਜੇ ਗੁਰੂ ਗੋਬਿੰਦ ਸਿੰਘ ਆਪ-ਹੁਦਰੀ ਸੁਹਿਨਸ਼ਾਹਤ ਦੇ ਤਸ਼ੱਦਦ ਦੇ ਯੁਗ ਵਿਚ ਇਨਕਲਾਬ ਲਿਆ ਸਕਦੇ ਸਨ, ਤਾਂ ਤੁਹਾਡੇ ਲਈ ਉੱਨਤੀ ਦੇ ਸਾਇੰਸੀ ਯੁਗ ਵਿਚ ਆਪਣਾ ਬ੍ਰਤ ਪੂਰਾ ਕਰ ਲੈਣਾ ਕੋਈ ਮੁਸ਼ਕਲ ਨਹੀਂ। ਇਹ ਯੁਗ ਜਵਾਨਾਂ ਦਾ ਹੈ, ਬੁੱਢਿਆਂ ਦਾ ਨਹੀਂ। ਗੁਰੂ ਗੋਬਿੰਦ ਸਿੰਘ ਨੇ ਉਮਰ ਦੇ ਚਾਲ੍ਹੀ ਵਰ੍ਹਿਆਂ ਵਿਚ ਹੀ ਇਕ ਸਲਤੱਨਤ ਉਲਟਾ ਸੁੱਟੀ ਸੀ, ਤੁਸੀਂ ਭਾਰਤ ਦੇ ਕਰੋੜਾਂ ਨੌਜਵਾਨ, ਕਿਉਂ ਬੁੱਢਿਆਂ ਦੀ ਕਿਰਪਾ-ਦ੍ਰਿਸ਼ਟੀ ਦੇ ਸਵਾਲੀ ਬਣੇ ਰਹੋ? ਤੁਸੀਂ ਜਵਾਨੀ ਦੇ ਨਿਗੂਣੇ ਦਿਲ-ਪਰਚਾਵਿਆਂ ਤੋਂ ਉਚੇ ਹੋ ਕੇ ਤੇ ਸ਼ਕਤੀ ਦੇ ਕੋਹਜੇ ਵਿਖਾਲਿਆਂ ਨੂੰ ਛਡ ਕੇ, ਇਕ ਖ਼ੁਸ਼ਹਾਲ ਕੌਮ ਤੇ ਸੋਹਣੇ ਦੇਸ ਦਾ ਸੁਪਨਾ ਆਪਣੀਆਂ ਅੱਖਾਂ ਵਿਚ ਰਚਾ ਲਵੋ, ਤੇ ਉਹਦੇ ਲਈ ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਨੇ ਤਿਆਰੀ ਕੀਤੀ, ਉਸੇ ਤਰ੍ਹਾਂ ਤੁਸੀਂ ਵੀ ਡਟ ਜਾਓ।

ਕਿਸੇ ਮਹਾਂ-ਪੁਰਖ ਨੇ ਖ਼ਾਹਿਸ਼ਾਂ ਮਾਰਨ ਦੀ, ਕਿਸੇ ਨੇ ਸੰਨਿਆਸ ਧਾਰਨ ਦੀ, ਕਿਸੇ ਨੇ ਭਜਨ ਬੰਦਗੀ ਦੀ, ਤੇ ਕਿਸੇ ਨੇ ਆਵਾਗਵਨ ਤੋਂ ਮੁਕਤੀ ਪ੍ਰਾਪਤ ਕਰਨ ਦੀ ਸਿਖਿਆ ਦਿੱਤੀ, ਪਰ ਗੁਰੂ ਗੋਬਿੰਦ ਸਿੰਘ ਜੀ ਨੇ ਅਕਲ, ਸ਼ਕਤੀ, ਬਹਾਦਰੀ ਦੀ, ਦਿਮਾਗ਼ੀ, ਜਜ਼ਬਾਤੀ ਤੇ ਸਿਆਸੀ ਸੁਤੰਤਰਤਾ ਦੀ ਤੇ ਪਿਆਰ ਕਰਨ ਦੀ ਸਿਖਿਆ ਦਿੱਤੀ। "ਜਿਨ ਪ੍ਰੇਮ ਕੀਆ ਤਿਨ ਹੀ ਪ੍ਰਭ ਪਾਇਆ"

ਦਾ ਉਪਦੇਸ਼ ਦਿੱਤਾ।

ਗੁਰੂ ਗੋਬਿੰਦ ਸਿੰਘ ਜੀ ਨੇ ਪੂਜਾ ਪਾਠ ਜਾਂ ਭਜਨ ਬੰਦਗੀ ਦੀ ਕੋਈ ਨਵੀਂ ਪਰਣਾਲੀ ਨਹੀਂ ਸੀ ਚਲਾਈ, ਉਹਨਾਂ ਸ਼ਕਤੀ, ਅਕਲ, ਪ੍ਰੇਮ ਤੇ ਖ਼ਾਲਸ ਬਹਾਦਰੀ ਦੇ ਅਮਲਾਂ ਦਾ ਪੰਥ ਚਲਾਇਆ ਸੀ, ਆਪਣੀ ਛਾਤੀ ਵਿਚ ਜਵਾਨ ਦਿਲ ਰੱਖਣ ਵਾਲਾ ਹਰ ਮਨੁੱਖ, ਹਰ ਕੌਮ ਤੇ ਹਰ ਦੇਸ਼ ਦਾ ਮਨੁੱਖ, ਏਸ ਪੰਥ ਦਾ ਪਾਂਧੀ ਬਣ ਸਕਦਾ ਹੈ।

ਜਵਾਨਾਂ ਦੇ ਜਵਾਨ, ਮਨੁੱਖਾਂ ਦੇ ਮਨੁੱਖ, ਆਸ਼ਕਾਂ ਦੇ ਆਸ਼ਕ, ਆਲਮਾਂ ਦੇ ਆਲਮ, ਬੀਰਾਂ ਦੇ ਬੀਰ ਗੁਰੂ ਗੋਬਿੰਦ ਸਿੰਘ ਜੀ ਸਦੀਵੀ ਇਨਕਲਾਬ ਦੇ ਬਹਾਦਰ ਇੱਛਕ ਸਨ ਤੇ ਉਹਨਾਂ ਦਾ ਜੀਵਨ ਇਸ ਇੱਛਾ ਨੂੰ ਜੀਵਨ ਦਾ ਅਟੁੱਟ ਭਾਗ ਬਣਾਨ ਦੀ ਇੱਕ ਅਤਿ ਰੌਸ਼ਨ ਮਿਸਾਲ ਹੈ।

( ਜਨਵਰੀ 1962

# ਸਾਹਿਬਜ਼ਾਦੇ
# ਫ਼ਤਿਹ ਸਿੰਘ ਤੇ ਜ਼ੋਰਾਵਰ ਸਿੰਘ ਜੀ

ਤੁਸਾਂ ਸਾਹਿਬਜ਼ਾਦਿਆਂ ਦਾ ਸ਼ਹੀਦੀ ਗੁਰਪੁਰਬ ਕਈ ਵਾਰ ਮਨਾਇਆ ਹੈ। ਉਨ੍ਹਾਂ ਗੀਚਿਆਂ ਦੀ ਯਾਦ ਕਈ ਵਾਰ ਕੀਤੀ ਹੈ, ਜਿਹੜੇ ਬਿਨਾਂ ਖਿੜੇ ਹੀ ਮੁਰਝਾ ਗਏ। ਉਨ੍ਹਾਂ ਦੀਆਂ ਕੋਮਲ ਪੱਖੜੀਆਂ ਵਿਚ ਕੋਈ ਸੁਗੰਧ ਸੀ, ਪਰ ਉਨ੍ਹਾਂ ਦਾ ਸੁਨੇਹਾ ਵਿਚੇ ਹੀ ਘੁਟਿਆ ਰਹਿ ਗਿਆ, ਜ਼ੁਲਮ ਦੇ ਝੱਖੜ ਨੇ ਸਮਿਓਂ ਪਹਿਲਾਂ ਹੀ ਕੋਂਪਲਾਂ ਤੋੜ ਭੰਨੀਆਂ। ਤਦ ਵੀ ਉਹ ਜਿਥੇ ਡਿੱਗੀਆਂ, ਓਥੇ ਉਹਨਾਂ ਨੇ ਆਪਣੇ ਜਿਗਰ ਦੀ ਲਾਲੀ ਨਾਲ ਭੋਂ ਰੰਗ ਘੱਤੀ, ਖ਼ਾਕ ਨੂਰ ਹੋ ਚਮਕੀ! ਦੋ ਛੋਟੇ ਕੰਵਰ, ਜਿਨ੍ਹਾਂ ਨੂੰ ਜ਼ਿੰਦਗੀ ਦਾ ਅਜੇ ਗਿਆਨ ਨਹੀਂ ਸੀ, ਮਾਤਾ ਪਿਤਾ ਤੋਂ ਅੱਡਰੇ, ਦੁਸ਼ਮਣਾਂ ਵਿਚਾਲੇ ਖਲੋਤੇ ਹਨ; ਮੌਤ-ਕੰਧ ਉਨ੍ਹਾਂ ਦੇ ਦੁਆਲੇ ਉਸਰ ਰਹੀ ਹੈ, ਹਰ ਲੱਗਦੀ ਇੱਟ ਜੀਵਨ ਦੀਆਂ ਬਾਕੀ ਘੜੀਆਂ ਨੂੰ ਟੁਣਕਾਰਦੀ ਹੈ। ਆਪਣੀਆਂ ਲਾਡ-ਭਰੀਆਂ ਟਹਿਣੀਆਂ ਉਤੇ ਅਚਿੰਤ ਤੇ ਪ੍ਰਸੰਨ ਝੂੰਮਣ ਵਾਲੀਆਂ ਕਲੀਆਂ ਬੇ-ਹਰਕਤ ਖੜੀਆਂ ਹਨ। ਮੌਤ-ਤੇਸੀ ਠਕਾ-ਠਕ ਵਜ ਰਹੀ ਹੈ, ਪਰ ਮੁਖਾਂ ਉਤੇ ਮਲਾਲ ਕੋਈ ਨਹੀਂ! ਉਨ੍ਹਾਂ ਨੂੰ ਆਖਿਆ ਜਾਂਦਾ ਹੈ ਕਿ ਜੇ ਉਹ ਕਿਸੇ ਹੋਰ ਬਾਗ਼ ਵਿਚ ਖਿੜਨਾ ਮਨਜ਼ੂਰ ਕਰ ਲੈਣ, ਤਾਂ ਉਸੇ ਘੜੀ ਕਿਸੇ ਅਤਿ ਸੋਹਣੀ ਸ਼ਾਖ਼ ਉਤੇ ਪਿਉਂਦ ਕਰ ਦਿੱਤੇ ਜਾਣਗੇ। ਪਰ

ਸੋਹਣੀਆਂ ਬੁਲ੍ਹੀਆਂ ਦੀ ਲਾਲੀ ਭਾਹ ਸੁੱਟ ਕੇ ਆਖਦੀ ਹੈ :

"ਪੁਸ਼ਪ-ਕਲੀ ਨਹੀਂ, ਉਹ ਕੋਈ ਕੌੜ-ਬੂਟੀ ਹੋਵੇਗੀ, ਜਿਹੜੀ ਬੇਗਾਨੀ ਸ਼ਾਖ਼ ਉਤੇ ਝੂੰਮ ਕੇ ਆਪਣੇ ਬਾਗ਼ ਨੂੰ ਵੀਰਾਨ ਹੁੰਦਾ ਵੇਖ ਸਕਦੀ ਹੈ ! ਸਾਡੀ ਸ਼ਾਖ਼ ਉਤੇ ਭਾਵੇਂ ਕਈ ਕੰਡੇ ਹਨ, ਪਰ ਇਨ੍ਹਾਂ ਕੰਡਿਆਂ ਦੇ ਰਸ ਨਾਲ ਹੀ ਸਿੰਜਿਆ ਸਾਡਾ ਜਿਗਰ ਲਾਲ ਹੈ। ਕਿਸੇ ਚਿੱਟੀ ਰੱਤ-ਹੀਣ ਚੰਬੇਲੀ ਦੀ ਵਲਿੰਗਣੀ ਵੇਲ ਉਤੇ ਇਹ ਗੁਲਾਬ-ਗ਼ੁੰਚੇ ਪਿਉਂਦ ਨਹੀਂ ਕੀਤੇ ਜਾ ਸਕਦੇ, ਜਿਨ੍ਹਾਂ ਦੀ ਹਰ ਪੱਤੀ ਵਿਚ ਗੁਰੂ ਗੋਬਿੰਦ ਸਿੰਘ ਜੀ ਵਰਗੇ ਪਿਤਾ ਦੀ ਭਾਹ ਹੈ !"

ਇਹ ਸਾਹਿਬਜ਼ਾਦਿਆਂ ਦੇ ਅਣ-ਕਹੇ ਸੁਨੇਹੇ ਦਾ ਸਾਰ ਹੈ। ਹਿੰਦੁਸਤਾਨ ਦੇ ਨੌਜਵਾਨ ਵੀਰੋ, ਤੁਸਾਂ ਇਹ ਲੈਅ ਸੁਣੀ ਹੈ, ਤੁਹਾਡੇ ਦਿਲ ਵਿਚ ਕੋਈ ਧੂ ਪਈ ਹੈ, ਤੁਹਾਡੇ ਅੰਦਰ ਉਸ ਤਰਾਨੇ ਨੂੰ ਸੁਣਨ ਲਈ ਤਾਂਘ ਉਠੀ ਹੈ, ਜਿਦ੍ਹੀ ਲੈਅ ਉਹ ਸੋਹਣੇ ਸਾਹਿਬਜ਼ਾਦੇ ਸਨ। ਇਹ ਤਰਾਨਾ ਸਦਾ ਸੰਸਾਰ ਵਿਚ ਕਿਸੇ ਅਦਿੱਖ ਰਬਾਬ ਦੀਆਂ ਚਾਂਦੀ-ਤਾਰਾਂ ਉਤੇ ਥਰਕਦਾ ਰਹਿੰਦਾ ਹੈ। ਏਸੇ ਤਰਾਨੇ ਦੀ ਥਰਕ ਗ਼ੁੰਚੇ ਕਲੀਆਂ ਵਿਚ ਖੇੜਾ ਪੈਦਾ ਕਰਦੀ ਹੈ, ਉਨ੍ਹਾਂ ਨੂੰ ਆਪਣੀਆਂ ਸ਼ਾਖ਼ਾਂ ਉਤੇ ਝਮਕਾਂਦੀ ਹੈ, ਉਨ੍ਹਾਂ ਦੀਆਂ ਰੱਤੀਆਂ ਹਿੱਕਾਂ ਵਿਚ ਮਹਿਕਣ ਤੇ ਖਿੜ ਖੁੱਲ੍ਹਣ ਦੀ ਉਤਾਵਲ ਛੇੜਦੀ ਹੈ। ਮਾਸੂਮ ਸਾਹਿਬਜ਼ਾਦਿਆਂ ਦੇ ਅੰਦਰ ਵੀ ਏਸੇ ਤਰਾਨੇ ਦਾ ਸਰੂਰ ਸੀ ਕਿ ਮੌਤ ਦਾ ਸਾਰਾ ਸਾਜ਼ ਨਿੱਕੀਆਂ ਜਿਹੀਆਂ ਜਿੰਦਾਂ ਨੂੰ ਭੈ-ਭੀਤ ਨਹੀਂ ਸੀ ਕਰ ਸਕਦਾ।

ਇਹ ਸੁਚੇਤ ਆਤਮਾ ਵਿਚ ਸਰਬ-ਸਾਂਝੀ ਮਨੁੱਖਤਾ ਦਾ ਲੁੱਕਵਾਂ ਰਾਗ ਹੈ। ਇਹ ਮਨੁੱਖ ਨੂੰ ਉਹਦੇ ਅਸਲੇ ਦਾ ਪਤਾ ਦੇਂਦਾ ਰਹਿੰਦਾ ਹੈ, ਵੱਡੇ ਤੋਂ ਵੱਡੇ ਮਾਇਕ ਧਨ ਨਾਲ ਸੰਤੁਸ਼ਟ ਨਹੀਂ ਹੋਣ ਦੇਂਦਾ, ਪ੍ਰਤਿਗਿਆ ਤੋਂ ਵਾਰੇ ਜਾਣ ਦਾ ਬਲ ਦੇਂਦਾ ਹੈ, ਕਸ਼ਟ ਸਹਾਰਨ ਦੀ ਸ਼ਕਤੀ ਤੇ ਮੁਸ਼ਕਲਾਂ ਨੂੰ ਜਿੱਤਣ ਦਾ ਹੌਸਲਾ ਦੇਂਦਾ ਹੈ।

ਜੇ ਤੁਸੀਂ ਸਾਹਿਬਜ਼ਾਦਿਆਂ ਦੀ ਯਾਦ ਮਨਾਂਦੇ ਹੋ, ਤਾਂ ਉਨ੍ਹਾਂ ਦੀ ਸ਼ਹੀਦੀ ਉਤੇ ਦਰਦ-ਭਰੀਆਂ ਕਵਿਤਾਵਾਂ ਪੜ੍ਹ ਕੇ ਹੰਝੂ ਵਗਾਣਾ ਹੀ ਮੰਤਵ ਨਾ ਸਮਝ ਲਵੋ। ਯਾਦਗਾਰਾਂ ਦਾ ਭਾਵ ਸ਼ਹੀਦਾਂ ਦੀ ਵਡਿਆਈ ਨਹੀਂ, ਸਗੋਂ ਉਨ੍ਹਾਂ ਦੀ ਯਾਦ ਨਾਲ ਆਪਣੀਆਂ ਆਤਮਾਵਾਂ ਨੂੰ ਟੁੰਬਣਾ ਤੇ ਉਨ੍ਹਾਂ ਦੇ ਜੀਵਨ-ਕਰਤੱਵ

ਦੀ ਛੂਹ ਨਾਲ ਸੁਚੇਤ ਹੋਣਾ ਹੈ।

ਆਪ ਦੇ ਸਾਹਮਣੇ ਜ਼ਿੰਦਗੀ ਦਾ ਅਖਾੜਾ ਪਸਰਿਆ ਪਿਆ ਹੈ। ਕਈ ਘੁਲ ਰਹੇ ਹਨ, ਕਈਆਂ ਨੂੰ ਸੱਟਾਂ ਵੀ ਲੱਗਦੀਆਂ ਹਨ, ਹੱਡ ਪੈਰ ਵੀ ਟੁੱਟਦੇ ਹਨ, ਪਰ ਸਭ ਦੀਆਂ ਅੱਖਾਂ ਇਹਨਾਂ ਘੁਲਣ ਵਾਲਿਆਂ ਉਤੇ ਹਨ। ਤਮਾਸ਼ਬੀਨਾਂ ਵਲ ਕੋਈ ਨਹੀਂ ਤੱਕਦਾ, ਕੀ ਵੱਡਾ ਤੇ ਕੀ ਛੋਟਾ, ਕੀ ਬੈਠਾ ਤੇ ਕੀ ਖਲੋਤਾ, ਸਭ ਦੀਆਂ ਅੱਖਾਂ ਦਾ ਨਿਸ਼ਾਨਾ ਘੁਲਣ ਵਾਲੇ ਹਨ। ਕੀ ਹੋਇਆ ਜੇ ਕੋਈ ਢਹਿ ਪੈਂਦਾ ਹੈ, ਦੋ ਘੜੀਆਂ ਲਈ ਅਖਾੜੇ ਦੀ ਸ਼ੋਭਾ ਤਾਂ ਵਧਾਂਦਾ ਹੈ। ਤੇ ਜਿਹੜੇ ਅੱਜ ਢਹਿੰਦੇ ਹਨ, ਉਹ ਕਲ੍ਹ ਢਾਉਂਦੇ ਵੀ ਵੇਖੇ ਜਾਂਦੇ ਹਨ, ਗੁਰਜ ਫੜ ਕੇ ਅਖਾੜੇ ਦੇ ਚੱਕਰ ਲਾਉਂਦੇ ਹਨ, ਪ੍ਰੀਤਵਾਨਾਂ ਦੇ ਮੋਢਿਆਂ ਉਤੇ ਚੜ੍ਹਦੇ ਹਨ।

ਸਾਹਿਬਜ਼ਾਦਿਆਂ ਦੀ ਮਿਸਾਲ ਸਾਹਮਣੇ ਰਖ ਕੇ, ਹਾਰ ਤੇ ਮੌਤ ਕੋਲੋਂ ਨਿਰਭੈ ਹੋ ਕੇ, ਛਾਲ ਮਾਰ ਕੇ ਅਖਾੜੇ ਵਿਚ ਕੁੱਦ ਪਵੋ; ਜੋ ਹੋਵੇਗਾ ਵੇਖਿਆ ਜਾਏਗਾ। ਕਪੜੇ ਲਾਹੁਣ ਤੋਂ ਨਾ ਡਰੋ, ਪਾਲੇ ਦਾ ਖ਼ਿਆਲ ਨਾ ਕਰੋ, ਅਖਾੜਾ ਬੜੀ ਨਿੱਘੀ ਥਾਂ ਹੈ।

ਨੌਜਵਾਨ ਆਤਮਾਓਂ! ਤੁਸੀਂ ਅਖਾੜੇ ਦੀ ਸ਼ੋਭਾ ਹੋ, ਅਖਾੜੇ ਦੀ ਰੌਣਕ ਹੋ, ਅਖਾੜੇ ਦੀ ਮਲਕੀਅਤ ਹੋ। ਅਖਾੜਾ ਤੁਹਾਨੂੰ ਕੂਕਾਂ ਮਾਰਦਾ ਹੈ, ਸੈਨਤਾਂ ਕਰਦਾ ਹੈ, ਅਖਾੜਾ ਕਿਸੇ ਜਵਾਨ ਨੂੰ ਤਮਾਸ਼ਬੀਨਾਂ ਦੀ ਕਤਾਰ ਵਿਚ ਬੈਠਾ ਨਹੀਂ ਵੇਖਣਾ ਚਾਹੁੰਦਾ। ਜੇ ਤੁਹਾਡਾ ਸਰੀਰ ਪਤਲਾ ਹੈ, ਅਣਕਮਾਇਆ ਹੈ, ਨਿਰਬਲ ਹੈ, ਤਾਂ ਵੀ ਚਿੰਤਾ ਨਾ ਕਰੋ। ਹਰ ਇਕ ਲਈ ਅਭਿਆਸ ਦਾ ਸਾਮਾਨ ਹੈ। ਸਾਰਿਆਂ ਦਾ ਹਾਣ ਮੌਜੂਦ ਹੈ, ਕਿਸੇ ਲਈ ਲੋੜਵੰਦ ਭਰਾ, ਕਿਸੇ ਲਈ ਵਿਧਵਾ ਭੈਣ, ਕਿਸੇ ਲਈ ਸਾਰਾ ਪਰਵਾਰ, ਕਿਸੇ ਲਈ ਕੌਮ, ਕਿਸੇ ਲਈ ਦੇਸ਼, ਕਿਸੇ ਲਈ ਸਾਰੀ ਦੁਨੀਆਂ ਹੈ। ਆਪਣਾ ਹਾਣ ਫੜ ਲਵੋ ਤੇ ਜੁਟ ਜਾਓ।

ਆਪਣਾ ਮਕਸਦ ਬਣਾਓ, ਆਪਣੀਆਂ ਰੁਚੀਆਂ ਤੇ ਰੀਝਾਂ ਨੂੰ ਪੁਛ ਕੇ ਆਪਣਾ ਨਿਸ਼ਾਨਾ ਸੇਧ ਲਵੋ. ਫੇਰ ਉਹਦੀ ਪ੍ਰਾਪਤੀ ਲਈ ਸਾਧਨ ਢੂੰਡੋ। ਇਹ ਸਮਝਣ ਦੀ ਗ਼ਲਤੀ ਕਦਾਚਿਤ ਨਾ ਕਰੋ ਕਿ ਜਿਨ੍ਹਾਂ ਨੇ ਦੁਨੀਆਂ ਵਿਚ ਕੁਝ ਕਰ ਕੇ ਦਸਿਆ ਹੈ, ਜਾਂ ਜਿਹੜੇ ਕੰਧਾਂ ਵਿਚ ਚਿਣਵਾਏ ਜਾਣ ਦਾ ਦਮ ਰਖਦੇ ਸਨ, ਉਹ ਤੁਹਾਡੇ ਨਾਲੋਂ ਕਿਸੇ ਵੱਖਰੇ ਤੱਤਾਂ ਦੇ ਬਣੇ ਹੋਏ ਸਨ। ਨਹੀਂ, ਉਹ ਵੀ ਉਹੀ ਕੁਝ ਸਨ ਜੋ ਤੁਸੀਂ ਹੋ, ਤੇ ਤੁਸੀਂ ਵੀ ਜੋ ਚਾਹੋ ਦੁਨੀਆਂ ਵਿਚ ਬਣ ਸਕਦੇ ਹੋ। ਕਿਸਮਤ ਤੇ ਪਿਛਲੇ ਕਰਮਾਂ ਦੇ ਫਲ ਨੂੰ

ਆਪਣੇ ਰਾਹ ਵਿਚ ਰੁਕਾਵਟ ਨਾ ਸਮਝੋ। ਇਹਨਾਂ ਉਤੇ ਚੰਗੀ ਤਰ੍ਹਾਂ ਵਿਚਾਰ ਕਰ ਕੇ ਆਪਣਾ ਭੁਲੇਖਾ ਦੂਰ ਕਰ ਲਓ। ਸਾਡਾ ਆਲਾ-ਦੁਆਲਾ, ਸਾਡਾ ਸਰੀਰ, ਤੇ ਸਾਡੀ ਐਸ ਘੜੀ ਦੀ ਅਵਸਥਾ ਸਾਡੀ ਕਿਸਮਤ ਹਨ, ਕਿਉਂਕਿ ਇਹ ਸਾਡੇ ਕਰਮਾਂ ਦਾ ਸਿੱਟਾ ਹਨ, ਪਰ ਜੋ ਕੁਝ ਅਗੋਂ ਹੋਣਾ ਹੈ, ਉਹ ਸਾਡੀ ਕਿਸਮਤ ਨਹੀਂ, ਉਹ ਆਲੇ-ਦੁਆਲੇ ਨੂੰ ਇਰਾਦੇ, ਖ਼ਾਬ, ਰੀਝ ਤੇ ਦ੍ਰਿੜ੍ਹਤਾ ਨਾਲ ਵਰਤ ਸਕਣ ਦੀ ਸਮਰੱਥਾ ਹੈ। ਗੁਰੂ ਗ੍ਰੰਥ ਸਾਹਿਬ ਦਾ ਫ਼ਰਮਾਨ ਹੈ :

ਮਨ ਜੈਸਾ ਸੇਵਹਿ ਤੈਸਾ ਹੋਵਹਿ,
ਤੇਹੇ ਕਰਮ ਕਮਾਵੇ।
ਆਪੇ ਬੀਜ ਆਪੇ ਹੀ ਖਾਵਣਾ,
ਕਹਣਾ ਕਛੂ ਨਾ ਜਾਇ।

ਐ ਨੌਜਵਾਨ ਵੀਰੋ, ਤੁਸੀਂ ਸਮੇਂ ਦੇ ਮਾਲਕ ਹੋ। ਤੁਸੀਂ ਆਪਣਾ ਆਦਰਸ਼ ਉੱਚਾ ਬਣਾਓ, ਮਜ਼੍ਹਬ ਨੂੰ ਬੁੱਤ ਬਣਾ ਕੇ ਆਪਣੇ ਤੇ ਹੋਰਨਾਂ ਦੇ ਮੱਥੇ ਨਾ ਫੱਟੋ, ਇਸ ਬੁੱਤ ਨੂੰ ਭਰਾ ਭਰਾ ਵਿਚਾਲੇ, ਰੱਬ ਤੇ ਮਨੁੱਖ ਵਿਚਾਲੇ ਨਾ ਖੜੋਣ ਦਿਓ। ਸਾਹਿਬਜ਼ਾਦਿਆਂ ਦੇ ਉਪਦੇਸ਼ਾਂ ਉਤੇ ਅਮਲ ਕਰਨ ਤੇ ਉਹਨਾ ਵਰਗਾ ਹੋਣ ਦਾ ਜਤਨ ਕਰਨਾ ਹੀ ਉਹਨਾਂ ਦੇ ਸਿਖਾਏ ਧਰਮ ਦੀ ਪਾਲਣਾ ਕਰਨਾ ਹੈ। ਗੁਰਦਵਾਰਿਆਂ ਤੇ ਤਖ਼ਤਾਂ ਦੀਆਂ ਚੋਣਾਂ ਸੰਬੰਧੀ ਝਗੜੇ ਤੁਸਾਂ ਪੜ੍ਹੇ ਹੋਣਗੇ। ਚੰਗੇ ਚੰਗੇ ਸਿੱਖ ਆਪਸ ਵਿਚ ਮਾਰ ਕੁਟਾਈ ਕਰ ਬਹਿੰਦੇ ਹਨ। ਉਹ ਵੀ ਸ਼ਹੀਦ ਸਾਹਿਬਜ਼ਾਦਿਆਂ ਦੀ ਯਾਦ ਵਿਚ ਹੰਝੂ ਵਗਾਣਗੇ, ਪਰ ਜਿਸ ਬਾਗ਼ ਨੂੰ ਪ੍ਰਫੁਲਤ ਰੱਖਣ ਲਈ ਤਖ਼ਤਾਂ ਦੇ ਮਾਲਕ ਤੇ ਰਾਜ-ਕੁਮਾਰਾਂ ਨੇ ਤਸੀਹੇ ਸਹਾਰੇ ਸਨ, ਉਸ ਬਾਗ਼ ਦੇ ਬੂਟਿਆਂ ਨੂੰ ਇਹ ਸਿੱਖ ਜੜ੍ਹਾਂ ਤੋਂ ਹਲੂਣਾ ਦੇ ਰਹੇ ਹਨ, ਕਿਰਪਾਨਾਂ ਨਾਲ ਟਹਿਣੀਆਂ ਕੱਟ ਰਹੇ ਹਨ।

ਉਹ ਭੁੱਲੇ ਪੈ ਗਏ ਹਨ, ਔਝੜ ਰਾਹ ਉਤੇ ਦੂਰ ਨਿਕਲ ਗਏ ਹਨ। ਉਨ੍ਹਾਂ ਨੂੰ ਸਾਹਿਬਜ਼ਾਦਿਆਂ ਦੀ ਪੁਕਾਰ ਹੁਣ ਸੁਣਾਈ ਨਹੀਂ ਦੇਂਦੀ। ਪਰ ਤੁਸੀਂ ਨੌਜਵਾਨ ਹੋ, ਜ਼ਿੰਦਗੀ ਦੀ ਸੜਕੇ ਅਜੇ ਹੁਣੇ ਹੀ ਚੜ੍ਹੇ ਹੋ। ਏਸ ਸੜਕ ਉਤੇ ਸਾਹਿਬਜ਼ਾਦੇ ਫ਼ਤਿਹ ਸਿੰਘ ਤੇ ਜ਼ੋਰਾਵਰ ਸਿੰਘ, ਢਾਈ ਕੁ ਸੌ ਸਾਲ ਹੋਏ ਚੜ੍ਹੇ ਸਨ। ਉਹਨਾਂ ਨੂੰ ਉਡਾ ਕੇ ਕਿਸੇ ਹੋਰ ਸੜਕੇ ਪਾਣ ਲਈ ਹਨੇਰੀਆਂ ਆਈਆਂ, ਝਖੜ ਆਏ, ਵਾ-ਵਰੋਲੇ ਭੌਂਵੇਂ, ਪਰ ਉਹ ਦ੍ਰਿੜ੍ਹਤਾ ਦੇ ਰੂਪ ਓਥੇ ਹੀ ਗੱਡੇ

ਰਹੇ। ਉਨ੍ਹਾਂ ਦੀ ਯਾਦਗਾਰ ਏਸ ਸੱਚੀ ਸੜਕ ਉਤੇ ਤੁਹਾਡੇ ਲਈ ਪਹਿਲਾ ਨਿਸ਼ਾਨ ਹੈ। ਅਗਲੇ ਸਫ਼ਰ ਲਈ ਹਦਾਇਤਾਂ ਇਹਦੇ ਉਤੇ ਦਰਜ ਹਨ। ਮਰਦਾਨਗੀ, ਇਨਸਾਫ਼, ਨਿਰਭੈਤਾ ਤੇ ਸੱਚਾਈ ਦੇ ਮੋੜਾਂ ਵਲ ਹੱਥਾਂ ਦੇ ਇਸ਼ਾਰੇ ਹਨ। ਇਸ ਸੜਕ ਉਤੇ ਕਈ ਮੋੜ ਆਉਣਗੇ, ਪਰ ਜਿਧਰ ਮਰਦਾਨਗੀ, ਇਨਸਾਫ਼, ਨਿਰਭੈਤਾ ਤੇ ਸਚਾਈ ਵਲ ਹੱਥ ਖਿਚਿਆ ਹੋਵੇ, ਤੁਸੀਂ ਓਧਰ ਹੀ ਮੂੰਹ ਰਖਣੇ, ਓਸੇ ਪਾਸੇ ਤੁਹਾਡੀ ਮੰਜ਼ਲ ਹੈ।

ਮਰਦ ਬਣਨ ਵਾਸਤੇ ਪਹਿਲੀ ਲੋੜ ਸਿਹਤ ਦੀ ਹੈ। ਸੋਹਣੀ ਤੇ ਤਕੜੀ ਸਿਹਤ ਦਾ ਨਿਸ਼ਾਨਾ ਬਣਾਓ, ਸਿਹਤ ਦੇ ਨਿਯਮਾਂ ਤੋਂ ਜਾਣੂ ਹੋ ਕੇ ਉਨ੍ਹਾਂ ਦੀ ਪਾਲਣਾ ਕਰੋ। ਸਵੇਰੇ ਉਠੋ, ਸਵੇਰੇ ਸੌਂਵੋਂ, ਜੀਅ ਭਰ ਕੇ ਸੌਂਵੋਂ। ਕੋਈ ਐਸਾ ਕੰਮ ਕਰੋ ਜਿਦ੍ਹੇ ਨਾਲ ਹਰ ਅੰਗ ਹਿਲੇ, ਗਰਮੀ ਆਵੇ, ਘਰ ਦੀਆਂ ਲੱਕੜਾਂ ਪਾੜੋ, ਘਰ ਲਈ ਪਾਣੀ ਲਿਆਵੋ, ਬਾਗ਼ ਵਿਚ ਜ਼ਮੀਨ ਪੁੱਟੋ ਆਦਿ। ਜੇ ਐਸਾ ਕੰਮ ਕੋਈ ਨਾ ਹੋਵੇ, ਤਾਂ ਵਰਜ਼ਿਸ਼ ਕਰੋ, ਨਚ ਟਪ ਕੇ ਸਰੀਰ ਨੂੰ ਖੋਲ੍ਹੋ। ਫੇਰ ਅਸ਼ਨਾਨ ਕਰ ਕੇ; ਅੱਧਾ ਘੰਟਾ ਇਕਾਂਤ ਵਿਚ ਬਹਿ ਆਪਣੀਆਂ ਖ਼ਾਬਾਂ ਨੂੰ ਸਾਹਮਣੇ ਰਖ ਕੇ, ਚੜ੍ਹਦੇ ਦਿਨ ਲਈ ਉਤਸ਼ਾਹ ਜਗਾਓ। ਫੇਰ ਜਿਹੜੇ ਕੰਮ ਓਸ ਦਿਨ ਕਰਨੇ ਹਨ ਉਨ੍ਹਾਂ ਨੂੰ ਇਕ ਕਾਪੀ ਉਤੇ ਤਰੀਕ ਪਾ ਕੇ ਨੋਟ ਕਰੋ। ਉਤਸ਼ਾਹ ਜਗਾਣ ਨੂੰ ਹੀ ਮੈਂ ਪਾਠ-ਪੂਜਾ ਆਖਦਾ ਹਾਂ। ਪਾਠ-ਪੂਜਾ ਦਾ ਭਾਵ ਰੱਬ ਨੂੰ ਵਡਿਆ ਕੇ ਖ਼ੁਸ਼ ਕਰਨਾ ਨਹੀਂ, ਸਗੋਂ ਅੰਦਰੋਂ ਆਪਣੀਆਂ ਸ਼ੁਭ-ਭਾਵਨਾਵਾਂ ਜਗਾਣੀਆਂ ਹਨ। ਇਹੀ ਜਤਨ ਕਰੋ ਕਿ ਚੜ੍ਹਿਆ ਦਿਨ ਅਰੋਗ ਸਰੀਰ ਤੇ ਅਰੋਗ ਮਨ ਦੇ ਉੱਦਮ ਨਾਲ ਬਿਤਾਇਆ ਜਾਏ। ਅਰੋਗਤਾ ਦੀ ਤਸਵੀਰ ਬਣਾਓ, ਤੇ ਸਦਾ ਸਾਹਮਣੇ ਰਖੋ। ਜੇ ਤੁਸੀਂ ਅਰੋਗਤਾ ਨੂੰ ਆਪਣੀ ਖ਼ਾਬ ਵਿਚ ਸ਼ਾਮਲ ਕਰ ਲਓਗੇ, ਤਾਂ ਕਦੇ ਰੋਗ ਤੁਹਾਨੂੰ ਕਸ਼ਟ ਨਹੀਂ ਦੇ ਸਕੇਗਾ। ਅਰੋਗ ਰਹਿਣਾ ਕੋਈ ਔਖਾ ਨਹੀਂ। ਥੋੜੇ ਜਿਹੇ ਨਿਯਮਾਂ ਦੀ ਪਾਲਣਾ ਕਰਨ, ਰੋਗ ਨੂੰ ਔਗੁਣ ਸਮਝ ਕੇ ਰੋਗੀ ਹੋਣ ਤੋਂ ਸ਼ਰਮਿੰਦਾ ਹੋਣ, ਤੇ ਅਰੋਗਤਾ ਦੀ ਜ਼ਬਰਦਸਤ ਤਾਂਘ ਰੱਖਣ ਨਾਲ ਆਦਮੀ ਸਦਾ ਅਰੋਗ ਰਹਿ ਸਕਦਾ ਹੈ :

ਸਿਹਤ ਨਾਲ ਮਰਦਾਨਗੀ ਦੀ ਨੀਂਹ ਰੱਖੀ ਜਾਂਦੀ ਹੈ। ਮਰਦਾਨਗੀ ਵਿਚ ਜੋਬਨ ਹੈ, ਹੁਸਨ ਹੈ, ਕੰਮ ਕਰਨ ਦਾ ਸ਼ੌਕ ਹੈ। ਸੋ ਜਿਥੇ ਮਰਦ-ਬੱਚੇ ਵਸਦੇ ਹਨ, ਉਥੇ ਹੀ ਨਿਰਭੈਤਾ ਹੁੰਦੀ ਹੈ। ਤੇ ਜਿਨ੍ਹਾਂ ਕੋਲ ਇਨਸਾਫ਼ ਤੇ ਨਿਰਭੈਤਾ ਹੁੰਦੇ ਹਨ, ਉਹੀ ਇਕ ਦਿਨ ਪਰਮ ਪਦ ਦੀ ਪ੍ਰਾਪਤੀ ਕਰਦੇ ਹਨ।

ਇਹਨਾਂ ਮਾਸੂਮ ਬੱਚਿਆਂ ਦੇ ਸ਼ਹੀਦੀ ਦਿਨ ਉਤੇ ਰਾਤ ਦੀ ਇਕੱਲਤਾ ਵਿਚ ਅੱਖਾਂ ਮੀਟਣ ਤੋਂ ਪਹਿਲਾਂ ਬੜੀ ਗੰਭੀਰਤਾ ਨਾਲ ਅਸੀਂ ਇਹ ਸਵਾਲ ਆਪਣੇ ਆਪ ਕੋਲੋਂ ਪੁਛੀਏ :

"ਕੀ ਅਸੀਂ ਆਪਣੇ ਘਰ ਦੀ, ਸ਼ਹਿਰ ਦੀ, ਕੌਮ ਦੀ, ਦੇਸ਼ ਦੀ ਮੌਜੂਦਾ ਹਾਲਤ ਨਾਲ ਸੰਤੁਸ਼ਟ ਹਾਂ ? ਕੀ ਇਹ ਸਹਿਮੇ ਪੀਲੇ ਮੂੰਹ, ਨਾ-ਸਾਫ਼ ਘਰ, ਗੰਦੀਆਂ ਗਲੀਆਂ, ਪਰਛਾਵਿਆਂ ਉਤੋਂ ਆਪਸ ਵਿਚ ਲੜਦੀ ਕੌਮ, ਤੇ ਗ਼ੁਲਾਮ ਦੇਸ ਸਾਨੂੰ ਸੁਤੰਸ਼ਟ ਕਰ ਸਕਦੇ ਹਨ ? ਕੀ ਅਸੀਂ ਤੀਹ ਚਾਲ੍ਹੀ ਰੁਪਏ ਕਮਾ ਕੇ ਢਿਡ ਭਰ ਸਕਣ ਨੂੰ ਜ਼ਿੰਦਗੀ ਦਾ ਮਨੋਰਥ ਸਮਝਦੇ ਹਾਂ ? ਕੀ ਅਸੀਂ ਗੰਦੇ ਮਕਾਨਾਂ, ਕੋਹਜੇ ਕਪੜਿਆਂ, ਤੇ ਮਜ਼ੁਬੀ ਗੁੰਝਲਾਂ ਵਿਚ ਫਾਥੇ ਰਹਿ ਕੇ, ਬੇ-ਘਟਨਾ ਜੀਵਨ ਲੰਘਾ ਕੇ ਸੰਤੁਸ਼ਟ ਰਹਿ ਸਕਦੇ ਹਾਂ ? ਕੀ ਸਾਡਾ ਜੀਅ ਨਹੀਂ ਕਰਦਾ ਅਸਮਾਨੀਂ ਉਡੀਏ, ਹਿਮਾਲਿਆ ਪਰਬਤ ਦੀਆਂ ਚੋਟੀਆਂ ਉਤੇ ਝਾਕੀਏ, ਸਮੁੰਦਰਾਂ ਉਤੇ ਤਰੀਏ, ਤੇ ਜ਼ਿੰਦਗੀ ਨਾਲ ਦੋ ਹਥ ਕਰ ਵੇਖੀਏ ? ਇਹ ਕੀ ਜੀਵਨ ਹੈ ਜੋ ਅਸੀਂ ਬਤੀਤ ਕਰ ਰਹੇ ਹਾਂ ?"

ਮੈਂ ਆਪਣੇ ਦੇਸ ਦੀਆਂ ਅਖ਼ਬਾਰਾਂ ਧਰਮ-ਚਰਚਾ ਨਾਲ ਭਰਪੂਰ ਵੇਖਦਾ ਹਾਂ। ਮੇਰੀ ਬਾਬਤ ਆਮ ਗਿਲਾ ਕੀਤਾ ਜਾਂਦਾ ਹੈ ਕਿ ਮੈਂ ਧਾਰਮਿਕ ਨਹੀਂ। ਪਰ ਨੌਜਵਾਨ ਹਿਰਦਿਓ ! ਆਪਣੇ ਬਣਦੇ ਮਨਾਂ ਵਿਚੋਂ ਹੁਣੇ ਹੀ ਇਸ ਭੁਲੇਖੇ ਨੂੰ ਕੱਢ ਸੁੱਟੋ ! ਧਰਮ ਵਾਦ-ਵਿਵਾਦ ਕਰਨ ਨੂੰ ਨਹੀਂ ਕਹਿੰਦੇ; ਧਰਮ ਰਾਜ ਗੁਪਾਲ, ਭੋਲਾ ਨਾਥ, ਨੱਥੂ ਰਾਮ ਨੂੰ ਰਸੂਲ ਦੇ ਨਿੰਦਕ ਸਮਝ ਕੇ ਕਤਲ ਕਰਨ ਨੂੰ ਨਹੀਂ ਕਹਿੰਦੇ, ਕਿਸੇ ਅਖ਼ਬਾਰ ਦੇ ਸੰਪਾਦਕ ਉਤੇ ਧਾਵਾ ਕਰਨ ਲਈ ਜੱਥੇ ਲਿਜਾਣ ਨੂੰ ਨਹੀਂ ਕਹਿੰਦੇ। ਕਿਸੇ ਸਿੱਖ ਹੋ ਗਏ ਮੁਸਲਮਾਨ ਨੂੰ ਜਦੋਂ ਉਹ ਫੇਰ ਮੁਸਲਮਾਨ ਹੋਣ ਲੱਗੇ, ਮਸੀਤੋਂ ਖੋਹ ਲਿਆਉਣ ਲਈ ਜੋਸ਼ ਪੈਦਾ ਕਰਨ ਨੂੰ ਨਹੀਂ ਕਹਿੰਦੇ, ਧਰਮ ਆਪਣੇ ਬਾਗ਼ੋਂ ਪੁੱਟੇ ਜਾ ਕੇ ਕਿਸੇ ਦੇ ਬੂਹੇ ਅਗੇ ਗਮਲੇ ਵਿਚ ਕੈਦ ਹੋਣ ਨੂੰ ਨਹੀਂ ਆਖਦੇ !

ਸ਼ਾਇਸਤਾ ਤੇ ਸੁੱਚੀਆਂ ਖ਼ਾਹਿਸ਼ਾਂ ਨਾਲ ਭਰੇ ਤੇ ਖ਼ਲਕਤ ਨਾਲ ਪਿਆਰ ਸਹਿਤ ਸਾਂਝਿਆਂ ਜੀਉਣ ਨੂੰ ਹੀ ਅਸੀਂ ਧਰਮ ਆਖ ਸਕਦੇ ਹਾਂ। ਜਿਹੜਾ ਤੁਹਾਨੂੰ ਤਰਨ ਦੀ ਜਾਚ ਦਸੇ ਬਿਨਾਂ, ਪੈਰਾਂ ਉਤੇ ਖੜਵਾਏ ਬਿਨਾਂ, ਆਸ ਦੁਆਂਦਾ ਹੈ ਕਿ ਤੁਸੀਂ ਕਿਸੇ ਤਾਪ ਜਾਂ ਜਾਪ ਜਾਂ ਦਾਨ ਨਾਲ ਮਨੁੱਖਤਾ ਦੀ ਅੰਤਮ ਮੰਜ਼ਲ ਉਤੇ ਪਹੁੰਚ ਜਾਓਗੇ, ਉਹਨੂੰ ਸਮਝੋ ਕਿ ਉਹ ਤੁਹਾਨੂੰ ਗੁੰਮਰਾਹ ਕਰ

ਰਿਹਾ ਹੈ। ਜੇ ਗੁਰੂ ਸਾਹਿਬ ਦੀ ਗਵਾਹੀ ਲੈਣਾ ਚਾਹੁੰਦੇ ਹੋ ਤਾਂ ਅਕਾਲ ਉਸਤਤ ਪੜ੍ਹੋ। ਗੁਰੂ ਸਾਹਿਬ ਨੇ ਕੋਈ ਭੁਲੇਖਾ ਨਹੀਂ ਰਹਿਣ ਦਿੱਤਾ। ਗੁਰੂ ਸਾਹਿਬ ਦੀ ਸਾਰੀ ਜ਼ਿੰਦਗੀ ਇਕ ਅਖੰਡ ਅਮਲ ਹੈ। ਅਮਲ ਵਿਚੋਂ ਹੀ ਜੀਵਨ-ਬੁਝਾਰਤਾਂ ਦਾ ਹੱਲ ਲੱਭ ਸਕਦਾ ਹੈ।

ਜਿਹੜੀ ਹਿੰਮਤ ਤੇ ਨਿਰਭੈਤਾ ਸਾਹਿਬਜ਼ਾਦਿਆਂ ਨੂੰ ਆਪਣੇ ਨਿਰਭੈ ਪਿਤਾ ਦੇ ਖ਼ੂਨ ਵਿਚੋਂ ਮਿਲੀ ਸੀ, ਉਹ ਹਿੰਮਤ ਤੇ ਨਿਰਭੈਤਾ ਗੁਰੂ ਸਾਹਿਬ ਦੇ ਉਪਦੇਸ਼ਾਂ ਉਤੇ ਅਮਲ ਕਰਨ ਨਾਲ ਤੁਸੀਂ ਆਪ ਵੀ ਪ੍ਰਾਪਤ ਕਰ ਸਕਦੇ ਹੋ, ਉੱਠੋ, ਵਿਚਾਰੋ, ਤੇ ਆਪਣੀ ਥਾਂ ਮੱਲੋ। ਦੇਸ ਦਾ ਖ਼ਜ਼ਾਨਾ ਤੁਸੀਂ ਹੋ, ਆਉਂਦੀ ਦੁਨੀਆਂ ਦੇ ਉਸਰੱਈਏ ਤੁਸੀਂ ਹੋ। ਬਹਾਰ ਤੁਹਾਡੀ ਮਹਿਕ ਨਾਲ ਮੱਤੀ ਅਠਕੇਲੀਆਂ ਲੈ ਰਹੀ ਹੈ। ਵੱਡੇ ਵੱਡੇ ਫੁੱਲਾਂ ਉਤੇ ਚਮਕਦੇ ਮੋਤੀ ਤ੍ਰੇਲ ਦੇ ਤੁਪਕੇ ਹਨ, ਇਹਨਾਂ ਤ੍ਰੇਲੇ ਫੁੱਲਾਂ ਵਿਚੋਂ ਸੁਗੰਧ ਖਿੱਲਰ ਗਈ ਹੈ, ਇਨ੍ਹਾਂ ਦੇ ਦਿਲ ਬਹਾਰ ਨੇ ਵੇਖ ਲਏ ਹਨ, ਇਹਨਾਂ ਦਾ ਅਤਰ ਖਿੱਚ ਲਿਆ ਹੈ, ਇਹਨਾਂ ਦੀਆਂ ਪੱਤੀਆਂ ਹੁਣ ਤੁਹਾਡੇ ਮੁੱਢਾਂ ਵਿਚ ਡਿੱਗ ਕੇ ਖਾਦ ਬਣ ਜਾਣਗੀਆਂ। ਬਹਾਰ ਤੁਹਾਡਾ ਖਿੜਨਾ ਉਡੀਕ ਰਹੀ ਹੈ; ਤੁਹਾਡੇ ਲਈ ਹੀ ਅਜ ਸੂਰਜ ਚੜ੍ਹਦਾ ਹੈ ਤੇ ਆਕਾਸ਼ ਵਿਚ ਸਿਤਾਰੇ ਟਿਮਟਮਾਂਦੇ ਹਨ। ਤੁਸੀਂ ਨਵੀਂ ਜ਼ਿੰਦਗੀ ਹੋ, ਹਰੀਆਂ ਕੋਂਪਲਾਂ ਹੋ, ਆਡਾਂ ਵਿਚ ਪਾਣੀ ਤੁਹਾਡੇ ਲਈ ਹੀ ਨੱਠਿਆ ਆ ਰਿਹਾ ਹੈ, ਪੱਕ ਚੁਕੇ ਸੁਨਹਿਰੀ ਸਿੱਟੇ ਚਹੁੰ ਦਿਨਾਂ ਨੂੰ ਭਰੀਆਂ ਵਿਚ ਬੱਧੇ ਜਾਣਗੇ।

ਹੰਭਲਾ ਮਾਰੋ, ਸੂਰਜ ਦੀਆਂ ਕਿਰਨਾਂ ਨੂੰ ਚੁੰਮਣ ਦਿਓ, ਪ੍ਰੇਮ-ਪੌਣ ਦੇ ਰੁਮਕਿਆਂ ਨਾਲ ਝੂੰਮੋ, ਹਿੱਕ ਖੋਲ੍ਹ ਕੇ ਪ੍ਰਭਾਤ ਦਾ ਸੁਨੇਹਾ ਸੁਣੋ।

ਭਰਮਾਂ ਵਿਚ ਨਾ ਪਵੋ, ਕਿਸੇ ਕੰਡੇ ਨਾਲ ਖਹਿ ਕੇ ਦਿਲ ਜ਼ਖਮੀ ਨਾ ਕਰ ਲਓ, ਕਿਸੇ ਤਅੱਸਬ ਦੀ ਚੰਗਿਆੜੀ ਨਾਲ ਕਲੇਜੇ ਦਾਗ਼ ਨਾ ਪਾ ਲਓ, ਕਿਸੇ ਘਿਰਣਾ ਦੀ ਛਿਲਤਰ ਨਾਲ ਪੱਤੀਆਂ ਨਾ ਚਿਰਵਾ ਲਓ। ਨਹੀਂ ਤਾਂ ਨਾ ਪੂਰਾ ਖੇੜਾ ਆਵੇਗਾ, ਨਾ ਰੰਗ ਉਘੜੇਗਾ, ਨਾ ਜੋਬਨ ਨਿਖਰੇਗਾ।

ਸੋਹਣੀਆਂ ਖ਼ਾਹਿਸ਼ਾਂ ਦਿਲ ਵਿਚ ਰਖੋ, ਹਿੱਤ ਨਾਲ ਚੁਤਰਫ਼ੀਂ ਤੱਕੋ, ਪ੍ਰਸੰਨ ਰਹਿ ਕੇ ਪੌਣ-ਪਾਣੀ ਤੇ ਦੁਨੀਆਂ ਦੇ ਮੇਵਿਆਂ ਦਾ ਖੁਲ੍ਹਾ ਰਸ ਪੀਵੋ, ਖ਼ੂਬ ਵਧੋ, ਵੱਡੇ ਹੋਵੋ, ਤੇ ਖਿੜ ਕੇ, ਮਹਿਕ ਕੇ, ਵੇਖਣ ਵਾਲੇ ਨੈਣਾਂ ਨੂੰ ਮਸਤ ਕਰ ਕੇ ਦੱਸੋ! ਦੁਨੀਆਂ ਵਿਚ ਅਨੇਕਾਂ ਨਿਰਾਸ ਹਨ, ਆਪਣੀ ਹਨੇਰੀ

ਬਸਤੀ ਤੋਂ ਅਵਾਜ਼ਾਰ ਹਨ, ਬੇਗਾਨੀ ਕੈਦ ਤੋਂ ਅੱਕੇ ਹਨ — ਕਿਸੇ ਤਸਕੀਨ ਦੀ ਤਲਾਸ਼ ਵਿਚ ਉਹ ਫੁੱਲਾਂ ਦੇ ਗ਼ੁੰਚਿਆਂ ਵਲ ਤੱਕਦੇ ਹਨ । ਸਾਰਿਆਂ ਦੀਆਂ ਰੀਝਾਂ ਪੂਰੀਆਂ ਕਰ ਦਿਓ । ਦੇਸ ਦੀ ਕੰਗਾਲੀ ਦੂਰ ਕਰ ਦਿਓ, ਭੁੱਖਾਂ ਲਾਹ ਦਿਓ, ਪਿੰਜਰੇ ਤੋੜ ਦਿਓ, ਚਾਨਣ ਦਾ ਪ੍ਰਕਾਸ਼ ਕਰ ਦਿਓ, ਕੈਦੀ ਪੰਛੀਆਂ ਨੂੰ ਆਪਣੀਆਂ ਲਚਕਦੀਆਂ ਸ਼ਾਖ਼ਾਂ ਉਤੇ ਹੂਟੇ ਦਿਓ; ਆਪਣੇ ਬਾਗ਼, ਇਸ ਹਿੰਦੁਸਤਾਨ, ਵਿਚ ਉਹ ਸਵਰਗੀ ਮੇਲਾ ਰਚਾ ਦਿਓ — ਜਿਹੜਾ ਸਾਹਿਬ-ਜ਼ਾਦਿਆਂ ਦੇ ਸੁਫ਼ਨੇ ਵਿਚ ਸੀ, ਜਦੋਂ ਇੱਟਾਂ ਪੱਥਰਾਂ ਦੀ ਕਠੋਰ ਕੰਧ ਹੇਠਾਂ ਉਨ੍ਹਾਂ ਦੀਆਂ ਆਸਾਂ ਭਰੀਆਂ ਅੱਖੜੀਆਂ ਮੀਟੀਆਂ ਗਈਆਂ ।

( ਦਸੰਬਰ 1935,

# ਸਿਖ ਵਿਦਵਾਨਾਂ ਦੀਆਂ 'ਪਰਮ ਮਨੁਖ' ਸੰਬੰਧੀ ਰਾਵਾਂ

## 'ਪ੍ਰੀਤ ਲੜੀ' ਤੇ 'ਗੁਰੂ ਨਾਨਕ ਦਰਸ਼ਨ'

ਸਰਦਾਰ ਤੇਜਾ ਸਿੰਘ ਜੀ (ਸੁਰਗਵਾਸੀ), — ਪ੍ਰਿੰਸੀਪਲ

ਸ: ਗੁਰਬਖ਼ਸ਼ ਸਿੰਘ ਜੀ 'ਪ੍ਰੀਤ ਲੜੀ' ਵਾਲਿਆਂ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਗੁਰਪੁਰਬ ਉੱਤੇ ਕੁਝ ਕੁ ਪੰਜਾਬੀ ਰਸਾਲਿਆਂ ਵਿਚ 'ਧਰਮ-ਮਨੁੱਖ' ਨਾਮੇ ਇਕ ਲੇਖ ਛਪਿਆ ਸੀ । ਲੇਖ ਬਹੁਤ ਸੁਹਣਾ ਸੀ । ਮੈਂ ਉਨ੍ਹਾਂ ਦੀ ਸ਼ਰਧਾ ਤੇ ਪ੍ਰੇਮ ਨੂੰ ਜਾਣਦਾ ਹਾਂ । ਉਨ੍ਹਾਂ ਦੇ ਲੇਖ ਪੜ੍ਹ ਪੜ੍ਹ ਕੇ ਮੇਰੇ ਦਿਲ ਵਿਚ ਉਨ੍ਹਾਂ ਦੀ ਲੇਖਣੀ ਦੀ ਬਹੁਤ ਕਦਰ ਪੈਦਾ ਹੋਈ ਹੈ । ਮੇਰੇ ਖ਼ਿਆਲ ਵਿਚ ਐਸ ਵੇਲੇ ਪੰਜਾਬੀ ਦੇ ਲਿਖਾਰੀਆਂ ਵਿਚੋਂ ਭਾਈ ਵੀਰ ਸਿੰਘ ਜੀ ਹੋਰਾਂ ਤੋਂ ਬਿਨਾਂ ਸ਼ਾਇਦ ਹੀ ਕੋਈ ਅਜਿਹਾ ਲਿਖਾਰੀ ਹੋਏ ਜੋ ਇਹਨਾਂ ਜਿਹੀ ਰਸੀਲੀ, ਭਾਵ-ਪੂਰਤ ਤੇ ਗੁੰਦਵੀਂ ਨਸਰ ਲਿਖ ਸਕਦਾ ਹੋਵੇ । ਹੇਠ ਲਿਖੀਆਂ ਸਤਰਾਂ ਵਿਚੋਂ ਅਦੁੱਤੀ ਸ਼ਰਧਾ, ਪਿਆਰ ਤੇ ਸਿਖੀ ਸਿਆਣਪ ਲਿਸ਼ਕਾਰੇ ਮਾਰਦੀ ਹੈ :—

"ਏਸ ਜੀਵਨ-ਉਮਾਹ ਦੀ ਝਿਲਮਿਲ ਵਿਚੋਂ ਪਰਮ-ਮਨੁਖ ਦੀ ਜੋਤ ਬਾਂਕੇ, ਮਧੁਰ, ਰਸ-ਮੱਤੇ ਨੈਣਾਂ ਦੇ ਜੋੜੇ ਥਾਈਂ ਗ਼ੁਲਾਮੀ ਦੇ ਭਰਮਾਂ ਵਿਚ ਜਕੜੇ ਭਾਰਤ ਉਤੇ ਮੁਸਰਕਾਂਦੀ ਦਿੱਸਦੀ ਹੈ। ਹੱਥਾਂ ਵਿਚਲੇ ਧਨੁੱਖ ਦੇ ਤੀਰ ਕਿਸੇ ਦੁਰਾਡੇ ਨਿਸ਼ਾਨੇ ਵਲ ਨੀਝ ਲੁਆਉਂਦੇ ਹਨ; ਤੇਜ਼ ਤਲਵਾਰ ਦੀ ਲਿਸ਼ਕ ਮੌਤ ਦੇ ਹਨੇਰੇ ਮੂੰਹ ਉਤੇ ਚਾਨਣ ਸੁੱਟ ਕੇ ਡਰ ਭਉ ਸਭ ਦੂਰ ਕਰਦੀ ਹੈ, ਉਤਾਵਲਾ ਬਾਜ਼ ਉਚੇਰੇ ਆਕਾਸ਼ਾਂ ਲਈ ਫੜਫੜਾ ਰਿਹਾ ਹੈ, ਬੀਰ-ਰਸ ਬਾਣੀ ਦੀ ਕਲਾ ਇਉਂ ਚੜ੍ਹਦੀ ਹੈ ਕਿ ਪੈਰ ਭੌਂ ਤੋਂ ਉਖੜੇ ਜਾਂਦੇ ਹਨ, ਸੁਨੇਹੇ ਵਿਚ ਕੋਈ ਅਚੰਭਵ ਮਰਦਾਨਗੀ ਹੈ।

"ਇਹ ਕੋਈ ਰੱਬ ਦਾ ਆਕਾਰ-ਹੀਣ ਰੂਪ ਨਹੀਂ, ਇਹ ਮਨੁੱਖਤਾ ਦਾ ਲਹੂ-ਨਿਘਾ ਸਰੀਰ ਹੈ। ਇਹਦੇ ਵਿਚ ਬੱਚਿਆਂ ਲਈ ਪਿਆਰ ਹੈ, ਪਤਨੀ ਲਈ ਪ੍ਰੇਮ ਹੈ, ਮਾਤਾ ਲਈ ਸਤਿਕਾਰ ਹੈ, ਸਾਥੀਆਂ ਲਈ ਵਫ਼ਾ ਹੈ, ਮਨੁੱਖਤਾ ਲਈ ਦਰਦ ਹੈ, ਜੀਵਨ ਲਈ ਜੋਸ਼ ਹੈ, ਗ਼ੁਲਾਮੀ ਲਈ ਘਿਰਣਾ ਹੈ, ਜ਼ੁਲਮ ਲਈ ਤਲਵਾਰ ਹੈ, ਹੁਨਰ ਲਈ ਕਦਰ ਹੈ, ਰੂਪ ਲਈ ਰਸ ਹੈ, ਇਨਸਾਫ਼ ਲਈ ਕੁਰਬਾਨੀ ਹੈ, ਤੇ ਰੱਬ ਉਤੋਂ ਇਹ ਸਾਰਾ ਕੁਝ ਨਿਛਾਵਰ ਹੈ।"

ਇਨ੍ਹਾਂ ਤੁਕਾਂ ਵਿਚ ਉਨ੍ਹਾਂ ਨੇ ਆਪਣੇ ਗੁਰੂ ਸਾਹਿਬ ਦੀ ਸ਼ਖ਼ਸੀਅਤ ਲਈ ਸ਼ਰਧਾ ਤੇ ਪ੍ਰੇਮ, ਉਨ੍ਹਾਂ ਦੀ ਸਿਖਿਆ ਤੇ ਉਦੇਸ਼ ਤਾ ਭਾਵ, ਉਨ੍ਹਾਂ ਦੇ ਇਤਿਹਾਸਕ ਕਾਰਨਾਮਿਆਂ ਦਾ ਸਮੁੱਚਾ ਨਿਰੂਪਣ ਭਰ ਦਿੱਤਾ ਹੈ। ਪਿਆਰ ਤੇ ਹਮਦਰਦੀ ਨਾਲ ਪੜ੍ਹਨ ਵਾਲੇ ਸੱਜਣ ਨੂੰ ਸਾਰਿਆਂ ਸ਼ੰਕਿਆਂ ਦਾ ਉੱਤਰ ਇਨ੍ਹਾਂ ਤੁਕਾਂ ਵਿਚੋਂ ਮਿਲ ਜਾਂਦਾ ਹੈ। ਮੈਨੂੰ ਇਸ ਲੇਖ ਪੜ੍ਹਨ ਤੋਂ ਲੇਖਕ ਜੀ ਦੇ ਨਿਸਚੇ ਬਾਬਤ ਕੋਈ ਸ਼ੰਕਾ ਨਹੀਂ ਪੈਦਾ ਹੋਇਆ, ਬਲਕਿ ਮੇਰੇ ਸਿੱਖੀ ਨਿਸਚੇ ਨੂੰ ਤੇ ਗੁਰੂ ਸਾਹਿਬ ਦੀ ਤਲਵਾਰ ਤੇ ਬਾਜ਼ ਲਈ ਪੱਕਿਆਂ ਕੀਤਾ ਹੈ। ਮੈਂ ਉਨ੍ਹਾਂ ਸਾਰਿਆਂ ਅਸੂਲਾਂ ਨੂੰ ਮੰਨਦਾ ਹਾਂ ਜੋ 'ਗੁਰੂ ਨਾਨਕ ਦਰਸ਼ਨ' ਦੇ ਐਡੀਟਰ ਸਾਹਿਬ 'ਪ੍ਰੀਤ ਲੜੀ' ਦੇ ਐਡੀਟਰ ਸਾਹਿਬ ਨੂੰ ਮਨਾਉਣਾ ਚਾਹੁੰਦੇ ਹਨ। ਮੇਰਾ ਨਿਸਚਾ ਹੈ ਕਿ ਸਿਖ ਧਰਮ, ਜਿਸ ਦੀ ਨੀਂਹ ਦਸ ਗੁਰੂ ਸਾਹਿਬਾਨ ਨੇ ਰੱਖੀ, ਹੋਰਨਾਂ ਸਾਰਿਆਂ ਧਰਮਾਂ ਨਾਲੋਂ ਅੱਡਰਾ ਹੈ; ਮੈਂ ਮੰਨਦਾ ਹਾਂ ਕਿ ਹਰ ਇਕ ਸਿਖ ਨੂੰ ਦਸਮੇਸ਼ ਜੀ ਦਾ ਅੰਮ੍ਰਿਤ ਛਕ ਕੇ ਉਨ੍ਹਾਂ ਦੀ ਦੱਸੀ ਰਹਿਤ ਦਾ ਧਾਰਨੀ ਹੋਣਾ ਜ਼ਰੂਰੀ ਹੈ। ਇਹਨਾਂ ਦੋਹਾਂ ਗੱਲਾਂ ਨੂੰ ਮੈਂ ਮੰਨਦਾ ਹੋਇਆ,

'ਪਰਮ ਮਨੁੱਖ' ਵਾਲੇ ਲੇਖ ਨੂੰ ਪੜ੍ਹ ਕੇ ਮੇਰੇ ਮਨ ਵਿਚ ਕੋਈ ਸ਼ੰਕਾ ਨਹੀਂ ਉਪਜਿਆ ਕਿ ਲੇਖਕ ਜੀ ਨੇ ਕਿਧਰੇ ਇਨ੍ਹਾਂ ਅਸੂਲਾਂ ਦੇ ਮੰਨਣ ਤੋਂ ਇਨਕਾਰ ਕੀਤਾ ਹੈ। ਜੇ ਉਨ੍ਹਾਂ ਦੇ ਲਫ਼ਜ਼ਾਂ ਤੋਂ ਕਿਸੇ ਸ਼ੱਕੀ ਤਬੀਅਤ ਵਾਲੇ ਨੂੰ ਕੁਝ ਗ਼ਲਤ-ਫ਼ਹਿਮੀ ਹੋਣ ਦੀ ਗੁੰਜਾਇਸ਼ ਸੀ ਤਾਂ ਉਹ ਉਨ੍ਹਾਂ ਨੇ 'ਪ੍ਰੀਤ ਲੜੀ' ਦੇ ਫ਼ਰਵਰੀ 1935 ਦੇ ਅੰਕ ਵਿਚ ਦੂਰ ਕਰ ਦਿੱਤੀ ਅਤੇ ਹੁਣ 'ਅਕਾਲੀ ਪੱਤ੍ਰਿਕਾ' ਦੇ 27 ਫ਼ਰਵਰੀ ਦੇ ਪਰਚੇ ਵਿਚ ਛਪੀ ਚਿੱਠੀ ਵਿਚ ਸਹਿਨ-ਸ਼ੀਲਤਾ ਤੇ ਸਿਖੀ ਨਿਰਮਾਣਤਾ ਦੀ ਹੱਦ ਹੀ ਕਰ ਦਿੱਤੀ ਹੈ। ਇਸ ਤੋਂ ਉਪਰੰਤ ਕਿਸੇ ਸੱਜਣ ਦਾ ਉਨ੍ਹਾਂ ਦੀ ਸਿਖੀ ਸ਼ਰਧਾ ਉਤੇ ਸ਼ੱਕ ਕਰਨਾ ਨਿਰੋਲ ਹਠ-ਧਰਮੀ ਤੇ ਸ਼ੱਕ ਹੋਵੇਗਾ।

ਸਮਾਜ ਵਿਚ ਕਿਸੇ ਧਰਮ ਜਾਂ ਉਦੇਸ਼ ਦਾ ਅਸਰ ਵਧੀਕ ਤੋਂ ਵਧੀਕ ਤਦ ਹੁੰਦਾ ਹੈ ਜਦੋਂ ਉਹ ਧਰਮ ਜਾਂ ਸਮਾਜ ਦੇ ਸੁਭਾਓ ਜਾਂ ਰਹਿਣੀ-ਬਹਿਣੀ ਵਿਚ ਘਰ ਕਰ ਜਾਵੇ। ਅਰਥਾਤ ਜਦ ਉਹ ਸਮਾਜ ਦੀ ਕਲਚਰ ਜਾਂ ਸਭਿਆਚਾਰ ਦਾ ਹਿੱਸਾ ਬਣ ਜਾਵੇ। ਮਸਲਨ ਜ਼ਾਤ-ਪਾਤ ਅਤੇ ਛੂਤ-ਛਾਤ ਤੋਂ ਰਹਿਤ ਹੋਣਾ ਸਿਖ ਧਰਮ ਦਾ ਅਸੂਲ ਹੈ। ਪਰ ਇਹ ਅਸੂਲ ਅਜੇ ਤੱਕ ਸਾਡੀ ਰਹਿਣੀ-ਬਹਿਣੀ ਵਿਚ ਦਾਖ਼ਲ ਨਹੀਂ ਹੋਇਆ। ਅਰਥਾਤ ਇਹ ਅਸੂਲ ਸਾਡੇ ਧਰਮ ਦਾ ਅੰਗ ਤਾਂ ਹੈ, ਪਰ ਅਜੇ ਇਹ ਸਾਡੀ ਸਿਖ ਕਲਚਰ ਵਿਚ ਨਹੀਂ ਆਇਆ। ਸ: ਗੁਰਬਖ਼ਸ਼ ਸਿੰਘ ਜੀ ਕਲਚਰ ਜਾਂ ਸਭਿਆਚਾਰ ਦੇ ਪਾਰਖੂ ਹਨ। ਉਹ ਧਾਰਮਿਕ, ਪੁਲੀਟੀਕਲ, ਭਾਈਚਾਰਕ, ਸਾਹਿਤਕ ਮਾਮਲਿਆਂ ਨੂੰ ਕਲਚਰ ਦੀ ਨਜ਼ਰ ਨਾਲ ਦੇਖਦੇ ਹਨ। ਸਾਡੇ ਕਈ ਲਿਖਾਰੀ ਹਰ ਇਕ ਗੱਲ ਨੂੰ ਧਾਰਮਿਕ ਪਹਿਲੂ ਤੋਂ ਵੇਖਦੇ ਹਨ; ਨਜ਼ਰ ਵੱਖੋ ਵੱਖਰੀ ਹੋਣ ਕਰਕੇ ਆਪੋ ਵਿਚ ਵਖੇਵਾਂ ਪੈ ਜਾਂਦਾ ਹੈ।

ਸਿੱਖੀ ਸਭਿਆਚਾਰ ਵਾਲੀ ਬਰੀਕ ਨਜ਼ਰ ਨਾਲ ਵੇਖਿਆ ਜਾਏ, ਤਾਂ ਜਿਥੇ ਹੋਰ ਆਗੂ ਆਪਣੇ ਨਾਂ 'ਤੇ ਵੱਖਰੇ ਵੱਖਰੇ ਟੋਲੇ ਬਣਾਂਦੇ ਆਏ ਹਨ, (ਜਿਨ੍ਹਾਂ ਦਾ ਗਿਲਾ ਦਸਮੇਸ਼ ਜੀ ਆਪਣੇ 'ਵਚਿੱਤ੍ਰ ਨਾਟਕ' ਵਿਚ ਕਰਦੇ ਹਨ), ਉਥੇ ਗੁਰੂ ਸਾਹਿਬਾਨ ਦੀ ਵਡਿਆਈ ਇਸ ਵਿਚ ਸੀ ਕਿ ਉਨ੍ਹਾਂ ਨੇ ਵਖੇਵੇਂ ਦੂਰ ਕਰ ਕੇ ਸਭ ਨੂੰ ਇਕ ਕੇਂਦਰ ਉੱਤੇ ਲਿਆਵਣ ਦਾ ਸੱਦਾ ਦਿੱਤਾ :

ਨਾਨਕ ਸਤਿਗੁਰ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥

ਇਹ ਵੱਖਰੀ ਗੱਲ ਹੈ ਕਿ ਇਹ ਸਭਨਾਂ ਨੂੰ ਇਕੋ ਨਜ਼ਰ ਨਾਲ ਦੇਖਣ

ਵਾਲਾ ਅਤੇ ਸਭ ਨੂੰ ਇਕੋ ਪੈਂਤੜੇ ਉੱਤੇ ਲਿਆਵਣ ਵਾਲਾ ਧਰਮ ਇਸੇ ਅਸੂਲ ਕਰਕੇ ਹੋਰਨਾਂ ਤੋਂ ਵੱਖਰਾ ਦਿੱਸਣ ਲੱਗ ਪਿਆ। ਪਰ ਇਸ ਅੱਡਰੇ ਮਿਸ਼ਨ ਦੀ ਤਹਿ ਵਿਚ ਭਾਵ ਤਾਂ ਇਹੋ ਸੀ। ਜਿਵੇਂ 'ਗੁਰ ਸੇਵਕ ਸਭਾ' ਵਾਲਿਆਂ ਦਾ ਭਾਵ ਇਹ ਸੀ ਕਿ ਕਿਸੇ ਪਾਰਟੀ ਦੇ ਨਾ ਹੋਵੀਏ, ਸਭ ਦੀ ਸੇਵਾ ਕਰੀਏ, ਸਭ ਨੂੰ ਇਕੋ ਨਜ਼ਰ ਨਾਲ ਵੇਖੀਏ, ਤੇ ਅੰਤ ਆਪਣੇ ਮਿਸ਼ਨ ਦੀ ਸਫਲਤਾ ਇਸ ਵਿਚ ਦੇਖੀਏ ਕਿ ਸਾਰੀਆਂ ਪਾਰਟੀਆਂ ਮਿਟ ਮਿਟਾ ਕੇ ਸਾਰੇ ਸਿੱਖ ਹੋ ਜਾਣ। ਜੇ ਇਉਂ ਕਰਦਿਆਂ ਇਹ ਸਭਾ ਵੀ ਇਕ ਪਾਰਟੀ ਦਿੱਸਣ ਲੱਗ ਪਏ ਤਾਂ ਇਸ ਵਿਚ ਇਸ ਸਭਾ ਦਾ ਆਪਣਾ ਏਕਤਾ ਵਾਲਾ ਅਸੂਲ ਭੰਗ ਨਹੀਂ ਹੋ ਗਿਆ। ਇਸੇ ਤਰ੍ਹਾਂ ਸਿੱਖ ਧਰਮ ਇਕ ਵੱਖਰਾ ਮਿਸ਼ਨ ਲੈ ਕੇ ਚਲਿਆ ਕਿ ਸਭ ਦੇ ਵਖੇਵੇਂ ਮਿਟਾਣੇ ਹਨ। ਇਸ ਧਰਮ ਦੇ ਬਾਨੀਆਂ ਦਾ ਭਾਵ ਇਹ ਨਹੀਂ ਸੀ ਕਿ ਆਪਣੀ ਮਾਣਤਾ, ਆਪਣੇ ਨਾਂ ਉੱਤੇ ਇਕ ਵੱਖਰਾ ਅੱਡਾ ਬਣਾਈਏ, ਬਲਕਿ ਹਿੰਦੂ, ਮੁਸਲਮਾਨ, ਈਸਾਈ ਜੋ ਵੱਖਰੇ ਵੱਖਰੇ ਅੱਡੇ ਬਣੇ ਹੋਏ ਹਨ, ਉਨ੍ਹਾਂ ਨੂੰ ਇਕੋ ਪੈਂਤੜੇ 'ਤੇ ਲਿਆਈਏ। ਜਦ ਤਕ ਇਹ ਇੱਕ ਨਹੀਂ ਹੁੰਦੇ, ਤਦ ਤਕ ਉਹਨਾਂ ਦੇ ਸਾਂਝੇ ਪਿਆਰ ਤੇ ਸੇਵਾ ਕਰਨ ਵਾਲੇ ਵਾਲੰਟੀਅਰ ਬਣ ਕੇ ਰਹੀਏ ਤਾਕਿ ਉਹ ਸਾਨੂੰ ਆਪਣਾ ਸਮਝਣ। ਗੁਰੂ ਨਾਨਕ ਸਾਹਿਬ ਦੀ ਵੱਡੀ ਸ਼ਾਨ ਇਸ ਵਿਚ ਹੈ ਕਿ ਉਨ੍ਹਾਂ ਨੂੰ ਹਿੰਦੂ ਲੋਕ ਹਿੰਦੂ ਸਮਝਦੇ ਹਨ ਤੇ ਮੁਸਲਮਾਨ ਲੋਕ ਮੁਸਲਮਾਨ ਸਮਝਦੇ ਹਨ। ਕੀ ਕਾਰਨ ਹੈ ਕਿ ਗੁਰੂ ਸਾਹਿਬ ਨੂੰ ਸਾਰੇ ਆਪਣਾ ਅਪਣਾਉਂਦੇ ਹਨ ਪਰ ਸਾਨੂੰ ਬਿਗਾਨਾ ਸਮਝਦੇ ਹਨ ? ਸ: ਗੁਰਬਖਸ਼ ਸਿੰਘ ਹੀ ਚਾਹੁੰਦੇ ਹਨ ਕਿ ਇਸ ਫ਼ਰਕ ਮਿਟੇ ਅਤੇ ਜਿਵੇਂ ਗੁਰੂ ਨਾਨਕ ਸਾਹਿਬ ਨੂੰ ਸਾਰੇ ਆਪਣਾ ਆਖਦੇ ਹਨ, ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਆਪਣਾ ਹੀ ਸਮਝਣ। ਜੋ ਲੋਕੀ ਗੁਰੂ ਨਾਨਕ ਸਾਹਿਬ ਨੂੰ ਆਪਣਾ ਸਮਝਦੇ ਹਨ ਅਤੇ ਦਸਮੇਸ਼ ਜੀ ਨੂੰ ਆਪਣਾ ਨਹੀਂ ਸਮਝਦੇ, ਉਹਦਾ ਕਾਰਨ ਸ: ਗੁਰਬਖਸ਼ ਸਿੰਘ ਭੀ ਇਹ ਦੱਸਦੇ ਹਨ ਕਿ ਅਸਾਂ ਸਿੱਖਾਂ ਨੇ ਉਨ੍ਹਾਂ ਦੇ ਮਿਸ਼ਨ ਬਾਬਤ ਹਿੰਦੂਆਂ ਮੁਸਲਮਾਨਾਂ ਵਿਚ ਗ਼ਲਤ-ਫ਼ਹਿਮੀ ਫੈਲਾਈ ਹੋਈ ਹੈ। ਜੇ ਅਸੀਂ ਇਸ ਗ਼ਲਤ-ਫ਼ਹਿਮੀ ਨੂੰ ਦੂਰ ਕਰ ਦੇਈਏ ਤਾਂ ਲੋਕ ਗੁਰੂ ਨਾਨਕ ਦੇਵ ਵਾਕਰ ਦਸਮੇਸ਼ ਜੀ ਨੂੰ ਵੀ ਅਪਣਾਉਣ।

ਦਸਮੇਸ਼ ਜੀ ਦਾ ਮਿਸ਼ਨ ਇਹੋ ਸੀ ਕਿ ਜਿਥੇ ਹੋਰ ਆਗੂ ਆਪਣੇ ਨਾਂ ਉੱਤੇ ਟੋਲੀਆਂ ਬਣਾ ਗਏ ਹਨ, ਮੈਂ ਕੇਵਲ ਵਾਹਿਗੁਰੂ ਨੂੰ, ਜੋ ਸਭ ਦੀ ਸਾਂਝੀ

ਹਸਤੀ ਹੈ, ਆਪਣੇ ਧਰਮ ਦਾ ਪੂਜਯ ਬਣਾਵਾਂਗਾ। ਜਦ ਸਭ ਦਾ ਕੇਂਦਰ ਇਕ ਹੋ ਗਿਆ, ਤਾਂ ਸਭ ਫਖੇੜੇ ਮਿਟ ਜਾਣਗੇ। 'ਦੇਹੁਰਾ ਮਸੀਤ ਸੋਈ ਪੂਜਾ ਔ ਨਿਵਾਜ ਓਹੀ ਮਾਨੁਖ ਸਭੈ ਏਕ ਪੈ ਅਨੇਕ ਕੋ ਪ੍ਰਭਾਉ ਹੈ।' ਜੇ ਪੂਜਯ ਇਕ ਹੋ ਜਾਏ ਤੇ ਪੂਜਾ ਕਰਨ ਵਾਲੇ ਭੀ ਇਕ ਹੋਣ ਤਾਂ ਪੂਜਾ ਦੇ ਢੰਗ, ਅਰਥਾਤ ਧਰਮ ਕਿਉਂ ਵੱਖਰੇ ਰਹਿਣ। 'ਜੋ ਜੋ ਭਇਓ ਨਵਤਨ ਪੁਰਾਤਨ ਭਗਤਿ ਭਾਇ ਹਰ ਦੇਵਾ' (ਮ: 5)। ਇਸੇ ਲਈ ਗੁਰੂ ਜੀ ਨੇ ਫਰਮਾਇਆ: 'ਏਕੋ ਧਰਮ ਦ੍ਰਿੜੈ ਸਚ ਕੋਈ' (ਬਸੰਤ ਮ: 1)। ਜੇ ਕੋਈ ਅਸਲ ਗੱਲ ਸਮਝੇ ਤਾਂ ਧਰਮ ਇੱਕੋ ਹੈ।

ਦੂਜੀ ਗੱਲ ਖ਼ਾਲਸੇ ਦੇ ਸਾਜਣ ਤੇ ਰਹਿਤ ਬਹਿਤ ਦਾ ਸਵਾਲ ਹੈ। ਸ: ਗੁਰਬਖ਼ਸ਼ ਸਿੰਘ ਜੀ ਨੇ ਕਿਧਰੇ ਇਹ ਨਹੀਂ ਲਿਖਿਆ ਕਿ ਹੁਣ ਖ਼ਾਲਸੇ ਦੀ ਜਾਂ ਇਹਦੀ ਲੋੜ ਨਹੀਂ ਰਹੀ।

ਉਨ੍ਹਾਂ ਉਤੇ ਇਹ ਸਵਾਲ ਕਰਨਾ ਨਿਰਾ ਧੱਕਾ ਕਰਨਾ ਹੈ ਕਿ ਆਪ ਗੁਰੂ ਜੀ ਨੂੰ ਧਾਰਮਿਕ ਆਗੂ ਤੇ ਸੱਚੇ ਆਤਮ ਗੁਰੂ ਸਮਝਣੋਂ ਕਿਉਂ ਝੱਕਦੇ ਹੋ? ਉਨ੍ਹਾਂ ਦੇ ਲੇਖ ਵਿਚੋਂ ਲੈ ਕੇ ਇਸ ਲੇਖ ਦੇ ਮੁੱਢ ਵਿਚ ਦਿੱਤੀਆਂ ਸਤਰਾਂ ਇਸ ਦਾ ਜਵਾਬ ਹਨ।

ਉਹ ਲਿਖਦੇ ਹਨ: "ਉਹ ਬੀਰ, ਜੋਧਾ, ਨੀਤੀ ਨਿਪੁੰਨ, ਹੁਨਰਮੰਦ, ਕਵੀ, ਰਾਗੀ, ਪ੍ਰੇਮ-ਪੁੰਜ, ਭਗਤ ਤੇ ਰਸਿਕ ਭਾਵਨਾ ਵਾਲਾ ਪਾਤਸ਼ਾਹ ਗੁਰੂ ਬਣਿਆ।" ਉਹ ਗੁਰੂ ਜੀ ਨੂੰ ਨਿਰਾ ਪੁਲੀਟੀਕਲ ਲੀਡਰ ਹੀ ਨਹੀਂ ਮੰਨਦੇ, ਬਲਕਿ ਕਹਿੰਦੇ ਹਨ, ਕਿ "ਗੁਰੂ ਸਾਹਿਬ ਦੇ ਸਮਾਜ ਸੁਧਾਰਕ ਜਤਨ ਕੇਵਲ ਪੁਲੀਟੀਕਲ ਤੇ ਧਾਰਮਿਕ ਹੀ ਨਹੀਂ ਹਨ, ਗੁਰੂ ਸਾਹਿਬ ਨੇ ਜ਼ਿੰਦਗੀ ਦੇ ਹਰ ਪਹਿਲੂ ਉਤੇ ਨਜ਼ਰ ਮਾਰੀ, ਤੇ ਜਿਥੇ ਵੀ ਉਨ੍ਹਾਂ ਦੀ ਨਜ਼ਰ ਪਈ ਓਥੇ ਹੀ ਸੁਧਾਰ ਹੋ ਗਿਆ।" ਉਨ੍ਹਾਂ ਦਾ ਉਦੇਸ਼ 'ਪਰਮਾਰਥਕ' ਤੇ 'ਆਰਥਕ' ਦੋਹਾਂ ਦਾ ਅਨਿਖੜਵਾਂ ਮੇਲ ਸੀ; ਸ: ਗੁਰਬਖ਼ਸ਼ ਸਿੰਘ ਜੀ ਨੇ ਕਿਥੇ ਲਿਖਿਆ ਹੈ, ਕਿ ਸ੍ਰੀ ਦਸਮੇਸ਼ ਜੀ ਛਲ ਕਪਟ ਵਾਲੇ ਪੁਲੀਟੀਕਲ ਕੰਮ ਕਰਦੇ ਸਨ ਜਾਂ ਰਾਜ ਭਾਗ ਦੀਆਂ ਹਿਰਸਾਂ ਲਈ ਜਤਨ ਕਰਦੇ ਸਨ? ਇਨ੍ਹਾਂ ਨੇ ਤਾਂ ਇਸ ਦੇ ਉਲਟ ਦਸਿਆ ਹੈ ਕਿ ਗੁਰੂ ਜੀ ਨੇ ਖ਼ਾਲਸਾ ਸੇਵਕਾਂ ਦੀ ਇਕ ਮੁੱਕਰੀ ਫ਼ੌਜ ਜੋੜੀ, ਜਿਹੜੀ ਇਨਸਾਫ਼ ਦੀ ਰਾਖੀ ਤੇ ਲੱੜਵੰਦਾਂ ਦੀਆਂ ਔਕੜਾਂ ਦੂਰ ਕਰਦੀ। "ਗੁਰੂ ਸਾਹਿਬ ਨੂੰ ਮੁਲਕਗੀਰੀ ਦੀ ਹਵਸ ਨਹੀਂ ਸੀ, ਉਨ੍ਹਾਂ ਦਾ ਨਿਸ਼ਾਨਾ ਇਕ

ਖ਼ਾਲਸਾ ਫ਼ੌਜ ਸੀ, ਜਿਹੜੀ ਆਪਣੇ ਸਾਰੇ ਹੱਕ ਛਡ ਕੇ ਸਿਰਫ਼ ਦੂਜਿਆਂ ਦੇ ਹੱਕਾਂ ਦੀ ਰਖਵਾਲੀ ਕਰ ਸਕੇ।" ਐਡੀਟਰ ਸਾਹਿਬ 'ਗੁਰੂ ਨਾਨਕ ਦਰਸ਼ਨ' ਵੀ ਇਹੋ ਲਿਖਦੇ ਹਨ ਕਿ ਮਾਤਾ, ਪਿਤਾ, ਸਰਬੰਸ ਆਦਿ ਸਭ ਕੁਝ ਮਜ਼ਲੂਮ ਦੇਸ਼ ਦੀ ਖ਼ਾਤਰ ਨਿਛਾਵਰ ਕਰਨਾ, ਵਾਹਿਗੁਰੂ ਦੇ ਹੁਕਮ ਦੀ ਪਾਲਣਾ ਤੇ ਧਰਮ ਸੇਵਾ ਦੇ ਨਿਰੋਲ ਤੇ ਕੇਵਲ ਇਕੋ ਇਕ ਨੁਕਤੇ (angle of vision) ਤੋਂ ਹੀ ਸੀ।

ਇਕ ਖੱਤਰੀ ਗਭਰੂ ਵਾਲੀ ਕਹਾਣੀ ਦੇਣ ਲਗਿਆਂ ਸਰਦਾਰ ਗੁਰਬਖ਼ਸ਼ ਸਿੰਘ ਜੀ ਦਾ ਇਤਿਹਾਸਕ ਜਾਂ ਅਲੰਕਾਰਕ ਦੋਸ਼ ਹੋ ਸਕਦਾ ਹੈ ਪਰ ਜੋ ਉਹਨਾਂ ਸਿਖਿਆ ਦਿੱਤੀ ਹੈ, ਉਹ ਠੀਕ ਹੈ ਕਿ ਗੁਰੂ ਜੀ ਨੇ ਨਿਰੇ ਕਕਾਰਾਂ ਵਾਲੀ ਸਿੱਖੀ 'ਤੇ ਸੰਤੁਸ਼ਟ ਨਹੀਂ ਹੁੰਦੇ, ਸਿਖੀ ਜੀਵਨ ਭੀ ਮੰਗਦੇ ਹਨ। ਜੀਵਨ ਉਤੇ ਜ਼ੋਰ ਦੇਣ ਲਗਿਆਂ ਇਹ ਗੱਲ ਕਹਿਣ ਵਿਚ ਭੀ ਕੋਈ ਦੋਸ਼ ਨਹੀਂ ਕਿ ਕਕਾਰ ਬਾਹਰ-ਮੁਖੀ ਚਿੰਨ੍ਹ ਹਨ, ਆਤਮਕ ਚਿੰਨ੍ਹ ਨਹੀਂ, ਕਿਉਂਕਿ ਲਿਖਿਆ ਹੈ :—

ਕੇਸ ਬਾਹਰ ਕੀ ਸਿੱਖੀ ਨਿਸ਼ਾਨੀ ਸਿੱਖੀ ਕੀ ਹੈ।
ਸਿੱਖੀ ਅੰਦਰ ਹੋਵੈ ਸੋ ਦੋਨੋਂ ਸਿਖੀਆਂ ਬ੍ਰਾਬਰ ਰਹੈ।

(ਚੌਪਾ ਸਿੰਘ)

ਰਹਿਤ ਸਿਰਫ਼ ਕਕਾਰਾਂ ਦੀ ਨਹੀਂ ਹੁੰਦੀ, ਗੁਰਬਾਣੀ ਅਤੇ ਰਹਿਤ-ਨਾਮਿਆਂ ਵਿਚ ਦਿੱਤੀ ਜ਼ਿੰਦਗੀ ਦੀ ਧਾਰਨਾ ਨੂੰ ਕਹਿੰਦੇ ਹਨ, ਜਿਸ ਵਿਚ ਬਹੁਤ ਸਾਰਾ ਹਿੱਸਾ ਆਤਮਕ ਤੇ ਅਖ਼ਲਾਕੀ ਹੁੰਦਾ ਹੈ ਤੇ ਕੁਝ ਹਿੱਸਾ ਕਕਾਰਾਂ ਦਾ ਭੀ ਹੁੰਦਾ ਹੈ।

ਰਹਿਤ ਵਿਚ ਇਹ ਵੀ ਲਿਖਿਆ ਹੈ : **"ਗੁਰੂ ਕਾ ਸਿਖ ਹੋਇ ਸਿਖ ਉਪਰ ਚੋਟ ਨ ਕਰੇ"। "ਗੁਰੂ ਕਾ ਸਿਖ ਬਨਜ ਬਪਾਰ ਜਾਂ ਕਿਸੇ ਹੋਰ ਸਬੱਬ ਸਿਖ ਨਾਲ ਬੋਲ ਬਹੈ; ਤਾਂ ਉਹ ਬਖਸਾਇਲੇ। ਰਾਤ ਵਿਚ ਨਾ ਪਾਵੈ।"**

(ਚੌਪਾ ਸਿੰਘ)

ਸ: ਗੁਰਬਖ਼ਸ਼ ਸਿੰਘ ਜੀ ਪੱਛਮੀ ਦੇਸਾਂ ਵਿਚੋਂ ਹੋ ਆਏ ਹਨ ਅਤੇ ਉਥੇ ਉਹ ਜਟਾ ਜੂਟ, ਪੰਜੇ ਕਕਾਰਾਂ ਸਾਹਿਤ ਰਹੇ ਹਨ, ਬਲਕਿ ਕਕਾਰਾਂ ਦੀ ਧਾਰਨਾ

ਨੂੰ ਸਹੀ ਸਾਬਤ ਕਰਨ ਦੀ ਪੂਰੀ ਵਾਹ ਲਾਂਦੇ ਰਹੇ ਹਨ। ਐਹੋ ਜਿਹੇ ਰਹਿਤ ਵਿਚ ਯਕੀਨ ਰੱਖਣ ਵਾਲੇ ਸਿੱਖ ਨੂੰ ਜੇ 'ਕਕਾਰ-ਹੀਣ ਪਤਤ ਹੋ ਜਾਣ ਦੀ ਖੁਲ੍ਹ' ਦੇ ਪੱਖੀ ਆਖ ਆਖ ਕੇ ਕੋਸੇ, ਤਾਂ ਕੀ ਉਸ ਦਾ ਇਤਨਾ ਹੱਕ ਭੀ ਨਹੀਂ ਕਿ ਉਹ ਮੂੰਹ ਉਭਾਸਰ ਕੇ ਗਿਲਾ ਕਰੇ ਕਿ ਤੁਸੀਂ ਚਲਦੇ ਘੋੜੇ ਨੂੰ ਚਾਬਕਾਂ ਲਾ ਰਹੇ ਹੋ! ਮੈਂ ਬੜੇ ਸਤਿਕਾਰ ਨਾਲ ਐਡੀਟਰ 'ਗੁਰੂ ਨਾਨਕ ਦਰਸ਼ਨ' ਦੀ ਸੇਵਾ ਵਿਚ ਬੇਨਤੀ ਕਰਦਾ ਹਾਂ ਕਿ ਆਪ ਦਾ ਆਸ਼ਾ ਸਿੱਖੀ, ਨਿਰੋਲ ਸਿੱਖੀ ਦਾ ਵਾਧਾ ਕਰਨ ਦਾ ਹੈ, ਅਤੇ ਇਹੀ ਆਸ਼ਾ ਐਡੀਟਰ ਸਾਹਿਬ 'ਪ੍ਰੀਤ ਲੜੀ' ਦਾ ਹੈ। ਕੇਵਲ ਗੁਰੂ ਜੀ ਦੀ ਦੱਸੀ ਹੋਈ ਸਿੱਖੀ ਦਾ ਆਪਣੇ ਆਪਣੇ ਭਾਵ ਅਨੁਸਾਰ ਅਰਥ ਕੱਢਣ ਲਗਿਆਂ ਫ਼ਰਕ ਪੈ ਜਾਂਦਾ ਹੈ।

ਕੁਝ ਬਰਦਾਸ਼ਤ ਤੋਂ ਕੰਮ ਲਵੋ, ਤਾਂ ਬੜੀ ਮਿਹਰ ਹੋਵੇਗੀ। ਜ਼ਬਾਨ ਵਰਤਣ ਲਗਿਆਂ ਲਫ਼ਜ਼ ਘਟ ਵਧ ਵਰਤੇ ਜਾਂਦੇ ਹਨ, ਅਲੰਕਾਰ ਸਾਰੇ ਠੀਕ ਨਹੀਂ ਢੁਕਿਆ ਕਰਦੇ, ਇਤਿਹਾਸ ਜਾਂ ਬਾਣੀ ਦੇ ਅਰਥ ਕਰਨ ਲਗਿਆਂ ਕੋਈ ਪੂਰਾ ਨਹੀਂ ਤੁਲ ਸਕਦਾ। ਭਾਵ ਨੂੰ ਵੇਖੋ, ਵਰਤੋਂ ਨੂੰ ਵੇਖੋ, ਜੇ ਕੋਈ ਸਿਦਕ ਵਿਚ, ਯਕੀਨ ਵਿਚ ਠੀਕ ਠਾਕ ਚਲ ਰਿਹਾ ਹੈ, ਤਾਂ ਉਸ ਨੂੰ ਟੱਕਰ ਲਾਣ ਦੀ ਖੇਚਲ ਨਾ ਕਰੋ। ਜੇ ਮੇਰੇ ਲੇਖ ਵਿਚ ਵੀ ਕੋਈ ਏਹੋ ਜਿਹੀ ਭੁੱਲ ਦਿਸ ਪਏ ਤਾਂ ਖਿਮਾ ਹੀ ਕਰਨੀ।

ਅਕਾਲੀ ਪਤ੍ਰਿਕਾ — 4 ਮਾਰਚ, 1935.

●

## 'ਪਰਮ ਮਨੁੱਖ' ਸੰਬੰਧੀ

ਭਾਈ ਸਾਹਿਬ ਭਾਈ ਜੋਧ ਸਿੰਘ ਜੀ (ਸਵਰਗਵਾਸੀ)
(ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ)

ਮੇਰੇ ਪਾਸ ਨੁਸ਼ਹਿਰੇ ਤੋਂ ਇਕ ਵੀਰ ਜੀ ਦੀ (ਜਿਨ੍ਹਾਂ ਦਾ ਨਾਮ ਦੇਣ ਦੀ ਲੋੜ ਨਹੀਂ) ਚਿੱਠੀ ਅੰਗਰੇਜ਼ੀ ਵਿਚ ਪੁੱਜੀ ਹੈ, ਜਿਸ ਦੇ ਵਿਚ ਉਨ੍ਹਾਂ ਹੁਕਮ ਕੀਤਾ ਹੈ ਕਿ ਮੈਂ 'ਪ੍ਰੀਤ ਲੜੀ' ਵਿਚ ਛਪੇ ਲੇਖਾਂ ਬਾਬਤ ਆਪਣੀ ਰਾਇ ਦੀ ਆਮ ਅਸ਼ਾਇਤ ਕਰਾਂ। ਕਿਉਂਕਿ ਝਗੜਾ ਜਨਵਰੀ 1935 ਦੀ 'ਪ੍ਰੀਤ

ਲੜੀ' ਵਿਚ ਛਪੇ ਲੇਖ 'ਪਰਮ ਮਨੁੱਖ' ਤੋਂ ਆਰੰਭ ਹੋਇਆ ਹੈ, ਮੈਂ ਉਸ ਲੇਖ ਨੂੰ ਅਜ ਫਿਰ ਪੜ੍ਹਿਆ ਹੈ; ਮੇਰੇ ਦਿਲ 'ਤੇ ਇਹ ਅਸਰ ਹੋਇਆ ਹੈ ਕਿ ਇਹ ਲੇਖ ਕਿਸੇ ਐਸੇ ਸੱਜਣ ਨੇ ਲਿਖਿਆ ਹੈ, ਜਿਸ ਦੇ ਦਿਲ ਵਿਚ ਗੁਰੂ ਸਾਹਿਬ ਲਈ ਨਾ ਕੇਵਲ ਪਿਆਰ ਹੈ, ਸਗੋਂ ਬਹੁਤ ਸਾਰੀ ਸ਼ਰਧਾ ਹੈ, ਅਤੇ ਇਹ ਲੇਖ ਅਗਰ ਜੇ ਕੋਈ ਗ਼ੈਰ-ਸਿੱਖ ਪੜ੍ਹੇ ਤਾਂ ਉਸ ਦੇ ਦਿਲ ਵਿਚ ਗੁਰੂ ਗੋਬਿੰਦ ਸਿੰਘ ਜੀ ਦੀ ਬਜ਼ੁਰਗੀ ਦਾ ਸਿੱਕਾ ਜ਼ਰੂਰ ਜੰਮ ਜਾਏ। ਕੇਵਲ ਇਕ ਜਗ੍ਹਾ ਲੇਖਕ ਜੀ ਤੋਂ ਨਿੱਕੀ ਜਿਹੀ ਉਕਾਈ ਹੋਈ ਹੈ। ਉਨ੍ਹਾਂ ਲਿਖਿਆ ਹੈ : "ਰਹਿਤ ਤੋਂ ਭਾਵ ਜੀਵਨ ਹੈ, ਕਕਾਰਾਂ ਦੀ ਰਹਿਤ ਨਹੀਂ।" ਮੇਰੇ ਦਿਲ ਵਿਚ ਕੋਈ ਗ਼ਲਤ-ਫ਼ਹਿਮੀ ਨਹੀਂ ਹੋਈ, ਕਿਉਂਕਿ ਮੈਂ ਪਿਛਲੀਆਂ ਗਰਮੀਆਂ ਦੀਆਂ ਛੁੱਟੀਆਂ ਵਿਚ ਸ੍ਰੀ ਪੰਜੇ ਸਾਹਿਬ ਭਾਈ ਗੁਰਬਖ਼ਸ਼ ਸਿੰਘ ਜੀ ਦੇ ਦਰਸ਼ਨ ਕੀਤੇ ਸਨ ਤੇ ਮੈਨੂੰ ਪਤਾ ਸੀ ਕਿ ਉਹ ਪੰਜਾਂ ਕਕਾਰਾਂ ਦੀ ਰਹਿਤ ਰੱਖਦੇ ਹਨ। ਪਰ ਜੇ ਮੇਰੇ ਵੀਰ ਜੀ ਐਉਂ ਲਿਖ ਦੇਂਦੇ, "ਰਹਿਤ ਤੋਂ ਭਾਵ ਜੀਵਨ ਹੈ, ਨਿਰਾ ਕਕਾਰਾਂ ਦੀ ਰਹਿਤ ਨਹੀਂ," ਤਾਂ ਉਹੋ ਲਫ਼ਜ਼ ਹੋ ਜਾਂਦੇ, ਜੋ ਮੈਂ ਆਪ ਕਈ ਵਡਾ ਭਰੇ ਦੀਵਾਨਾਂ ਵਿਚ ਉਚਾਰੇ ਹਨ, ਤੇ ਕਿਸੇ ਸਿੰਘ ਨੂੰ ਬੁਰੇ ਨਹੀਂ ਲੱਗੇ। ਬਾਕੀ ਸਾਰਾ ਮਜ਼ਮੂਨ ਜੇ ਪ੍ਰਸੰਗ ਅਨੁਸਾਰ ਪੜ੍ਹਿਆ ਜਾਵੇ ਤਾਂ ਮੇਰੀ ਰਾਏ ਵਿਚ ਦੋਸ਼-ਹੀਨ ਹੈ।

ਮੈਂ 'ਪ੍ਰੀਤ ਲੜੀ' ਆਮ ਤੌਰ 'ਤੇ ਪੜ੍ਹਦਾ ਹਾਂ। ਮੈਂ ਇਸ ਰਸਾਲੇ ਨੂੰ ਪੰਜਾਬੀ ਬੋਲੀ ਦੇ ਸਾਹਿਤ ਦਾ ਇਕ ਵਡਮੁੱਲਾ ਮੋਤੀ ਸਮਝਦਾ ਹਾਂ। ਲੇਖ ਨਿਰੇ ਲਫ਼ਜ਼ਾਂ ਦਾ ਇਕੱਠ ਹੀ ਨਹੀਂ ਹੁੰਦੇ, ਸਗੋਂ ਜਜ਼ਬਿਆਂ ਨਾਲ ਭਰੇ ਹੁੰਦੇ ਹਨ, ਅਤੇ ਮੈਨੂੰ ਇਹ ਦਸਣੋਂ ਕੋਈ ਸੰਕੋਚ ਨਹੀਂ ਕਿ ਕਈ ਵੇਰ 'ਪ੍ਰੀਤ ਲੜੀ' ਦੇ ਲੇਖ ਪੜ੍ਹ ਕੇ ਮੇਰੀਆਂ ਅੱਖਾਂ ਵਿਚੋਂ ਆਂਸੂ ਡਿਗੇ ਹਨ। 'ਪ੍ਰੀਤ ਲੜੀ' ਕਈ ਨਵੇਂ ਮਜ਼ਮੂਨਾਂ 'ਤੇ ਚਾਨਣ ਪਾਉਂਦੀ ਹੈ, ਅਤੇ ਕਈ ਵੇਰ ਮੈਂ ਆਪਣੇ ਵੀਰ ਨਾਲ ਇਕੋ ਜਿਹਾ ਨਹੀਂ ਵੇਖ ਸਕਦਾ। ਪਰੰਤੂ ਮੇਰੀ ਇਹ ਰਾਏ ਨਹੀਂ ਕਿ ਭਾਈ ਗੁਰਬਖ਼ਸ਼ ਸਿੰਘ ਜੀ ਦਾ ਭਾਵ ਇਹ ਹੈ ਕਿ ਸਿਖ ਨੌਜਵਾਨ ਸਿਖੀ ਰਹਿਤ (ਜਿਹੜੀ ਉਨ੍ਹਾਂ ਆਪ ਪ੍ਰਦੇਸਾਂ ਵਿਚ ਧਾਰਨ ਕੀਤੀ ਰੱਖੀ ਹੈ) ਨੂੰ ਛਡ ਕੇ ਕੋਈ ਹੋਰ ਧਰਮ ਗ੍ਰਹਿਣ ਕਰ ਲੈਣ। ਉਹ ਕੇਵਲ, ਜਿਸ ਤਰ੍ਹਾਂ ਉਹਨਾਂ ਇਸ ਮਜ਼ਮੂਨ ਵਿਚ ਲਿਖਿਆ ਹੈ, ਧਰਮ ਨੂੰ ਨਿਰਾ ਜ਼ਾਹਿਰਾ ਭੇਖ ਤੇ ਰਸਮੋ-ਰਿਵਾਜ ਤੀਕ ਹੀ ਨਹੀਂ ਮਹਿਦੂਦ ਕਰਨਾ ਚਾਹੁੰਦੇ, ਧਰਮ ਨੂੰ ਹੀ ਜੀਵਨ

ਬਣਾਨ ਦਾ ਉਪਦੇਸ਼ ਕਰਦੇ ਹਨ। ਹੋ ਸਕਦਾ ਹੈ ਇਸ ਚਾਉ ਵਿਚ ਆਪਣੇ ਪੱਖ 'ਤੇ ਜ਼ੋਰ ਦਿੰਦਿਆਂ ਉਨ੍ਹਾਂ ਦੀ ਕਲਮ ਕਿਤੇ ਅਗੇ ਵੀ ਉਕਾਈ ਖਾ ਗਈ ਹੋਵੇ, ਪਰ ਇਹ ਅਜਿਹਾ ਕਸੂਰ ਨਹੀਂ, ਜਿਸ ਲਈ ਆਪਣੇ ਤਰੰਗਾਂ ਭਰੇ ਵੀਰ ਨੂੰ ਕਾਬਲੇ ਗਰਦਨ-ਜ਼ਦਨੀ ਕਰਾਰ ਦੇਵੀਏ। ਮੈਨੂੰ ਚਿੱਠੀ ਲਿਖਣ ਵਾਲੇ ਵੀਰ ਸ਼ਾਇਦ ਮੇਰੀ ਇਸ ਰਾਇ ਨਾਲ ਸਹਿਮਤ ਨਾ ਹੋਣ, ਪਰੰਤੂ ਮੈਂ ਉਨ੍ਹਾਂ ਨੂੰ ਯਕੀਨ ਦਿਵਾਂਦਾ ਹਾਂ, ਕਿ ਮੈਂ ਉਹੋ ਕੁਝ ਲਿਖਿਆ ਹੈ, ਜੋ ਮੇਰੇ ਦਿਲ ਵਿਚ ਹੈ।

ਅਕਾਲੀ ਪਤ੍ਰਿਕਾ — 11 ਮਾਰਚ, 1935.



## 'ਪਰਮ ਮਨੁੱਖ'

ਸ: ਮਹਿਤਾਬ ਸਿੰਘ ਜੀ, (ਸਵਰਗਵਾਸੀ) — ਹੈਡ ਮਾਸਟਰ, ਤਰਨ ਤਾਰਨ

ਸਾਡੇ ਸਤਿਕਾਰ ਯੋਗ ਵੀਰ ਸਰਦਾਰ ਗੁਰਬਖ਼ਸ਼ ਸਿੰਘ ਜੀ, ਐਡੀਟਰ 'ਪ੍ਰੀਤ ਲੜੀ' ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅਵਤਾਰ ਧਾਰਨ ਦੇ ਗੁਰਪੁਰਬ ਸਮੇਂ 'ਪਰਮ ਮਨੁੱਖ' 'ਤੇ ਸਿਰਲੇਖ ਹੇਠ ਇਕ ਮਜ਼ਮੂਨ ਲਿਖਿਆ ਸੀ, ਕਿਸੇ ਸੱਜਣ ਨੂੰ ਇਸ ਲੇਖ ਵਿਚ ਗੁਰਮਤਿ ਵਿਰੁਧ ਸ਼ਬਦ ਭਾਸੇ ਤੇ ਉਹ ਲੇਖ ਅਜਕਲ੍ਹ ਚਰਚਾ ਦਾ ਕਾਰਨ ਬਣ ਰਿਹਾ ਹੈ।

ਸ: ਗੁਰਬਖ਼ਸ਼ ਸਿੰਘ ਜੀ ਨੇ ਇਸ ਲੇਖ ਵਿਚ ਦਸਮੇਸ਼ ਪਿਤਾ ਜੀ ਦੇ ਦੱਸੇ ਹੋਏ ਅਸੂਲ ਇਕ ਅਜਬ ਧੂਹ ਤੇ ਦਰਦ ਨਾਲ ਅੰਕਤ ਕੀਤੇ ਹਨ ਤੇ ਪੰਥ ਵਿਚ ਪੈਦਾ ਹੋ ਰਹੇ ਆਚਾਰਕ ਘਾਟੇ ਵਲ ਵਧੀਕ ਧਿਆਨ ਦਿਵਾਇਆ ਹੈ। ਖ਼ਿਆਲ ਬੜੇ ਸਾਫ਼ ਹਨ ਤੇ ਸਿਖ ਦੀ ਰਹਿਣੀ ਵਿਚ ਪਰਪੱਕਤਾ ਪੁਰ ਜ਼ੋਰ ਦਿਤਾ ਗਿਆ ਹੈ। ਲਿਖਾਰੀ ਸੱਜਣ ਆਪਣੇ ਹਰ ਇਕ ਉਬਾਲ ਤੇ ਵਲਵਲੇ ਵਿਚ ਆ ਕੇ ਆਪਣੇ ਖ਼ਿਆਲਾਂ ਨੂੰ ਅੱਖਰੀ ਜਾਮਾ ਪਹਿਨਾ ਦੇਂਦਾ ਹੈ ਤੇ ਅਗੋਂ ਪਾਠਕ ਉਸ ਦਾ ਭਾਵ ਆਪੋ ਆਪਣੀ ਬੁਧ ਤੇ ਤਜਰਬੇ ਦੇ ਅਨੁਸਾਰ ਕੱਢਦੇ ਹਨ, ਹਰ ਇਕ ਆਦਮੀ ਦਾ ਕਿਸੇ ਭਾਵ ਨੂੰ ਸਮਝਣ ਦਾ ਨੁਕਤਾ ਆਪੋ ਆਪਣਾ ਅੱਡਰਾ ਹੁੰਦਾ ਹੈ। ਸੋ ਹੋ ਸਕਦਾ ਹੈ, ਕਿ 'ਪਰਮ ਮਨੁਖ' ਵਾਲੇ ਲੇਖ ਦੇ ਸਾਫ਼ ਭਾਵ ਨੂੰ ਕਿਸੇ ਦੇ ਸਮਝਣ ਵਿਚ ਭੁੱਲ ਹੋ ਗਈ ਹੋਵੇ ਜਾਂ

ਲਿਖਾਰੀ ਦੇ ਕਿਸੇ ਭਾਵ ਨਾਲ ਥੋੜਾ ਬਹੁਤ ਮਤ-ਭੇਦ ਹੋਵੇ, ਪਰ ਇਨ੍ਹਾਂ ਵਿਚੋਂ ਕਿਸੇ ਕਰਕੇ ਵੀ ਆਦਮੀ ਨੂੰ ਜਰਾਂਦ ਤੇ ਗੰਭੀਰਤਾ ਨੂੰ ਹੱਥੋਂ ਨਹੀਂ ਛੱਡਣਾ ਚਾਹੀਦਾ।

ਦਾਸ ਨੂੰ ਉਪਰੋਕਤ ਲੇਖ ਵਿਚ ਕੋਈ ਖ਼ਾਸ ਗੱਲ ਗੁਰਮਤਿ ਅਸੂਲਾਂ ਦੇ ਉਲਟ ਨਹੀਂ ਭਾਸੀ, ਸਗੋਂ ਗੁਰਬਾਣੀ ਦੇ ਭਾਵਾਂ ਨੂੰ ਅੰਤਰ ਆਤਮੇ ਵਸਾ ਕੇ ਆਪਣੇ ਆਚਰਨ ਨੂੰ ਉਚਾ ਤੇ ਸੁੱਚਾ ਕਰਨ ਦੀ ਸਿੱਖਿਆ ਮਿਲਦੀ ਹੈ, ਅਤੇ ਸ੍ਰੀ ਦਸਮੇਸ਼ ਜੀ ਦਾ ਐਲਾਨ ਵੀ ਉਹੋ ਹੀ ਹੈ ਕਿ —

ਰਹਿਣੀ ਰਹੇ ਸੋਈ ਸਿਖ ਮੇਰਾ
ਉਹ ਸਾਹਿਬ ਮੈਂ ਉਸਦਾ ਚੇਰਾ

ਇਸ ਹੁਕਮ ਵਿਚ ਜਿਥੇ ਰਹਿਣੀ ਦਾ ਭਾਵ ਪੰਜਾਂ ਕਕਾਰਾਂ ਦੀ ਰਹਿਤ ਵਿਚ ਪਰਪੱਕ ਹੋਣਾ ਹੈ, ਉਥੇ ਹੀ ਆਪਣੇ ਅੰਦਰ ਦੈਵੀ ਗੁਣਾਂ ਦੀ ਦ੍ਰਿੜ੍ਹ ਧਾਰਨਾ ਵੀ ਹੈ, ਅਤੇ ਪਿਛਲੀ ਤਰ੍ਹਾਂ ਦੀ ਰਹਿਤ ਵਿਚ ਪੰਥ ਅਜਕਲ੍ਹ ਢੇਰ ਪਿਛੇ ਹੈ। ਸੋ ਉਪਰੋਕਤ ਲੇਖ ਵਿਚ ਇਸ ਪਹਿਲੂ ਵਲ ਜ਼ਿਆਦਾ ਧਿਆਨ ਦਿਵਾਇਆ ਗਿਆ ਹੈ, ਜਿਸ ਦਾ ਭਾਵ ਬਾਹਰਲੀ ਰਹਿਤ ਦੀ ਲੋੜ ਨੂੰ ਅਨੁਭਵ ਨਾ ਕਰਨਾ ਕਦਾਚਿਤ ਨਹੀਂ ਹੋ ਸਕਦਾ।

'ਪਰਮ ਮਨੁੱਖ' ਦੇ ਲਿਖਾਰੀ ਗੁਰਸਿੱਖੀ ਦੇ ਪੱਕੇ ਸ਼ਰਧਾਲੂ, ਪੰਥ ਦਰਦੀ ਤੇ ਕਾਫ਼ੀ ਤਜਰਬੇ ਦੇ ਮਾਲਕ ਹਨ। ਉਨ੍ਹਾਂ ਦੀ ਲੇਖਣੀ ਵਿਚੋਂ ਅਜ ਤਕ ਨਿਕਲੇ ਪ੍ਰੇਮ ਤੇ ਪ੍ਰੀਤ ਵਾਲੇ ਬਾਣਾਂ ਨੇ ਕਈ ਪੰਥਵਾਦੀ ਪੰਥ ਸੇਵਕਾਂ ਦੇ ਦਿਲ ਨੂੰ ਖਿਚ ਕੇ ਪਾਰਟੀਬੰਦੀ ਤੋਂ ਉੱਚੇ ਕਰ ਦਿੱਤਾ ਹੈ। ਪੰਥ ਵਿਚੋਂ ਗੁੰਮ ਹੋ ਚੁੱਕੀ ਪ੍ਰੀਤ–ਰੀਤ ਨੂੰ ਮੁੜ ਸੁਰਜੀਤ ਕਰ ਦਿੱਤਾ ਹੈ। ਆਪਣੀ 'ਪ੍ਰੀਤ ਲੜੀ' ਦੁਆਰਾ ਛਿੜੀ ਹੋਈ 'ਪ੍ਰੀਤ ਵੀਣਾ' ਜੱਥੇਬੰਦੀ ਨੇ ਈਰਖਾ ਤੇ ਦ੍ਵੈਤ ਵਿਚ ਸੜ ਰਹੇ ਕਈ ਦਿਲਾਂ ਨੂੰ ਸ਼ਾਂਤ ਕਰ ਕੇ ਰਸ ਮਗਨਾਰ ਕਰ ਦਿੱਤਾ ਹੈ।

ਸਾਨੂੰ ਹਰ ਇਕ ਵਿਦਵਾਨ ਦੇ ਖ਼ਿਆਲਾਂ ਨੂੰ ਸੁਣ ਕੇ ਉਨ੍ਹਾਂ ਪੁਰ ਠੰਢੇ ਦਿਲ, ਗੰਭੀਰਤਾ ਤੇ ਦੂਰ–ਦ੍ਰਿਸ਼ਟਤਾ ਨਾਲ ਵਿਚਾਰ ਕਰਨ ਦੀ ਜਾਚ ਸਿਖਣੀ ਚਾਹੀਦੀ ਹੈ। ਜੇ ਕਿਸੇ ਖ਼ਿਆਲ ਨਾਲ ਮਤ–ਭੇਦ ਹੋਵੇ ਵੀ ਤਾਂ ਪ੍ਰੇਮ ਸਹਿਤ ਵਿਚਾਰ ਕਰਨ ਨਾਲ ਸਮਝ–ਸਮਝਾ ਲੈਣਾ ਚਾਹੀਦਾ ਹੈ। ਕਾਹਲੀ ਤੇ ਜੋਸ਼ ਵਿਚ ਆ ਕੇ ਕਿਸੇ ਦੀ ਸ਼ਰਧਾ ਤੇ ਪ੍ਰੇਮ-ਵਲਵਲੇ ਨੂੰ ਦਬਾਉਣਾ ਇਕ ਧਾਰਮਿਕ

ਐਗੁਣ ਹੈ। ਮੰਦੇ ਭਾਗਾਂ ਨੂੰ ਸਿਖ ਕੌਮ ਦੇ ਆਦਰਸ਼ਕ ਸਤਾਰੇ ਹੌਲੀ ਹੌਲੀ ਅਲੋਪ ਹੋ ਰਹੇ ਹਨ, ਤੇ ਉਨ੍ਹਾਂ ਦੀ ਥਾਂ ਨਵੇਂ ਉਗਮਦੇ ਦਿਸ ਨਹੀਂ ਰਹੇ। ਸੋ, ਹਰੇਕ ਪੰਥ ਦਰਦੀ ਨੂੰ ਕੌਮੀ ਸੇਵਾ ਦੇ ਮੈਦਾਨ ਵਿਚ ਆ ਰਹੇ ਨਵੇਂ ਤੇ ਉਤਸ਼ਾਹੀ ਸੱਜਣਾਂ ਦੀ ਕਦਰ ਕਰਨੀ ਚਾਹੀਦੀ ਹੈ ਤੇ ਕਿਸੇ ਭਾਵ ਦੀ ਅਦਾਇਗੀ ਵਿਚ ਸ਼ਬਦਾਂ ਦੀ ਹੇਰਾ-ਫੇਰੀ ਤੋਂ ਹੀ ਇਕ ਦੂਜੇ ਦੇ ਹਿਰਦਿਆਂ ਨੂੰ ਦੁਖੀ ਨਹੀਂ ਕਰਨਾ ਚਾਹੀਦਾ।

14 ਮਾਰਚ, 1935.

●

# 'ਪਰਮ ਮਨੁੱਖ' ਲੇਖ ਸੰਬੰਧੀ

ਸ: ਬਲਵੰਤ ਸਿੰਘ ਗੁਜਰਖਾਨੀ (ਸਵਰਗਵਾਸੀ)

'ਪਰਮ ਮਨੁੱਖ' ਦੇ ਮਜ਼ਮੂਨ ਸੰਬੰਧੀ 'ਗੁਰੂ ਨਾਨਕ ਦਰਸ਼ਨ' ਵਿਚ ਬੇ-ਲੋੜੀ ਚਰਚਾ ਪੜ੍ਹ ਕੇ ਦਿਲ ਬੜਾ ਦੁਖੀ ਹੋਇਆ। ਪਰ ਉਸ ਤੋਂ ਵੀ ਵਧੇਰੇ ਉਸ ਵੇਲੇ ਦੁਖ ਹੋਇਆ ਜਦੋਂ 'ਅਕਾਲੀ' ਵਿਚੋਂ ਸ੍ਰ: ਗੁਰਬਖਸ਼ ਸਿੰਘ ਜੀ ਵਲੋਂ ਖਿਮਾ ਯਾਚਨਾ ਪੜ੍ਹੀ ਕਿ ਗਿਆਨੀ ਸਤਿਨਾਮ ਸਿੰਘ ਜੀ ਦਾ ਮਜ਼ਮੂਨ ਪੜ੍ਹਨ ਤੋਂ ਮਗਰੋਂ ਮੈਂ ਹੁਣ ਧਾਰਮਿਕ ਵਿਸ਼ਿਆਂ ਉਤੇ ਨਹੀਂ ਲਿਖਿਆ ਕਰਾਂਗਾ। ਮੈਂ ਪਹਿਲਾਂ ਵੀ ਸ: ਗੁਰਬਖਸ਼ ਸਿੰਘ ਜੀ ਨੂੰ ਕਿਹਾ ਸੀ ਕਿ ਐਡੀਟਰ 'ਗੁਰੂ ਨਾਨਕ ਦਰਸ਼ਨ' ਦਾ ਹੁਕਮ ਕੋਈ ਪੰਥ ਦਾ ਹੁਕਮ ਨਹੀਂ। ਇਥੋਂ ਤੀਕ ਮੈਂ ਸੁਣਿਆ ਹੈ ਆਪ ਦੇ ਮਜ਼ਮੂਨ ਦੀ ਪੰਥ ਦੇ ਹਰ ਹਿੱਸੇ ਵਿਚ ਸ਼ਲਾਘਾ ਹੋ ਰਹੀ ਹੈ, ਸੋ ਹੁਣ ਇਹ ਵੇਖ ਕੇ ਖੁਸ਼ੀ ਹੋਈ ਹੈ ਕਿ ਪੰਥ ਦੇ ਉਘੇ ਵਿਦਵਾਨਾਂ ਨੇ ਇਸ ਸੰਬੰਧੀ ਆਵਾਜ਼ ਉਠਾਈ ਹੈ। ਪ੍ਰੋਫੈਸਰ ਤੇਜਾ ਸਿੰਘ ਜੀ, ਪ੍ਰੋਫੈਸਰ ਜੋਧ ਸਿੰਘ ਜੀ, ਬਾਵਾ ਹਰਕਿਸ਼ਨ ਸਿੰਘ ਜੀ, ਪ੍ਰੋਫੈਸਰ ਨਰਿੰਜਨ ਸਿੰਘ ਜੀ ਆਦਿ 'ਅਕਾਲੀ ਪਤ੍ਰਿਕਾ' ਵਿਚ ਲਿਖ ਚੁੱਕੇ ਹਨ। ਹੋਰ ਪੰਥਕ ਵਿਦਵਾਨਾਂ ਦੀ ਰਾਏ ਕੁਝ ਕੁ ਮਾਹਵਾਰੀ ਰਸਾਲਿਆਂ ਦੀ ਰਾਹੀਂ ਮਜ਼ਮੂਨ ਦੀ ਸ਼ਲਾਘਾ ਵਿਚ ਨਿਕਲ ਚੁੱਕੀ ਹੈ। ਭਾਈ ਸਾਹਿਬ ਭਾਈ ਕਾਹਨ ਸਿੰ[illegible]ੀ ਨਾਭਾ ਦੀ ਰਾਏ ਸੰਬੰਧੀ ਮੈਨੂੰ ਪਤਾ ਲੱਗਾ ਹੈ ਕਿ ਉਨ੍ਹਾਂ ਵੀ ਇਸ ਮਜ਼ਮੂਨ ਦੀ ਸ਼ਲਾਘਾ ਕੀਤੀ ਹੈ। ਦਰਅਸਲ ਸ੍ਰੀ

ਗੁਰੂ ਗੋਬਿੰਦ ਸਿੰਘ ਜੀ ਦੀ ਠੀਕ ਛੋਟੇ ਜਿਹੇ ਜਿਹੀ ਸ: ਗੁਰਬਖਸ਼ ਸਿੰਘ ਜੀ ਨੇ ਖਿੱਤਰੀ ਹੈ ਉਹ ਆਪਣੀ ਮਿਸਾਲ ਆਪ ਹੀ ਹੈ ਤੇ ਇਸ ਤੋਂ ਪਹਿਲਾਂ ਮੇਰੇ ਵੇਖਣ ਵਿਚ ਇਹੋ ਜਿਹੀ ਸੋਹਣੀ ਛੋਟੇ ਨਹੀਂ ਆਈ। ਮੈਂ ਇਸ ਸੰਬੰਧੀ ਬਹੁਤ ਸਾਰੇ ਉਘੇ ਪੰਥਕ ਵਿਦਵਾਨਾਂ ਨੂੰ ਮਿਲਿਆ ਹਾਂ ਤੇ ਸਭ ਨੇ ਹੀ ਇਸ ਦੀ ਸ਼ਲਾਘਾ ਕੀਤੀ ਹੈ। ਬਾਵਾ ਹਰਕਿਸ਼ਨ ਸਿੰਘ ਜੀ, ਪ੍ਰੋ: ਤੇਜਾ ਸਿੰਘ ਜੀ ਤੇ ਪ੍ਰੋ: ਨਰਿੰਜਨ ਸਿੰਘ ਜੀ ਨੇ ਕਲ੍ਹ ਦੇ 'ਅਕਾਲੀ ਪੱਤ੍ਰਿਕਾ' ਵਿਚ ਸ: ਬ: ਮਹਿਤਾਬ ਸਿੰਘ ਜੀ, ਪਰਧਾਨ ਗੁ: ਕ: ਸ੍ਰੀ ਨਨਕਾਣਾ ਸਾਹਿਬ, ਨੂੰ ਬੇਨਤੀ ਕੀਤੀ ਹੈ ਕਿ ਉਹ 'ਗੁਰੂ ਨਾਨਕ ਦਰਸ਼ਨ' (ਜਿਹੜਾ ਕਿ ਨਨਕਾਣਾ ਸਾਹਿਬ ਕਮੇਟੀ ਦਾ ਮਾਹਵਾਰੀ ਰਸਾਲਾ ਹੈ) ਨੂੰ ਇਸ ਝੇੜੇ ਵਿਚ ਨਾ ਪੈਣ ਦੇਣ। ਮੈਂ ਲਾਹੌਰ ਸ: ਬ: ਮਹਿਤਾਬ ਸਿੰਘ ਜੀ ਨੂੰ ਮਿਲਿਆ ਤੇ 'ਪ੍ਰੀਤ ਲੜੀ' ਦਾ 'ਪਰਮ ਮਨੁੱਖ' ਵਾਲਾ ਪਰਚਾ ਦੇ ਆਇਆ ਸੀ, ਸੋ ਉਸ ਨੂੰ ਪੜ੍ਹ ਕੇ ਜਿਹੋ ਜਿਹੀ ਮੈਨੂੰ ਉਨ੍ਹਾਂ ਤੋਂ ਆਸ ਸੀ ਉਨ੍ਹਾਂ ਦੀ ਚਿੱਠੀ 8 ਮਾਰਚ ਨੂੰ ਮਿਲੀ ਹੈ, ਜਿਸ ਵਿਚ ਉਨ੍ਹਾਂ ਲਿਖਿਆ ਹੈ ਕਿ ਅਸਾਂ ਐਡੀਟਰ 'ਗੁਰੂ ਨਾਨਕ ਦਰਸ਼ਨ' ਨੂੰ ਏਸ ਸੰਬੰਧੀ ਲਿਖਣ ਤੋਂ ਰੋਕ ਦਿੱਤਾ ਹੈ।

ਸ: ਗੁਰਬਖਸ਼ ਸਿੰਘ ਜੀ ਨੇ ਕਿਹੜੀ ਗੱਲ ਗੁਰਮਤਿ ਤੋਂ ਵਿਰੁਧ ਲਿਖੀ ਹੈ, ਉੱਕੀ ਸਮਝ ਨਹੀਂ ਪਈ। ਕੀ ਇਹ ਕਿ ਪੰਜ ਕਕਾਰਾਂ ਦੀ ਰਹਿਤ ਨਾਲ ਉੱਚ ਜ਼ਿੰਦਗੀ, ਉੱਚ ਆਚਰਨ, ਸੱਚਾਈ, ਨਿਰਭੈਤਾ, ਪਰਉਪਕਾਰ ਤੇ ਗ਼ਰੀਬਾਂ ਲਈ ਦਯਾ ਆਦਿ ਦੀ ਭੀ ਲੋੜ ਹੈ। ਬਾਹਰਲੀ ਰਹਿਤ ਤਦ ਹੀ ਸੋਹਦੀ ਹੈ ਜੇ ਅੰਦਰਲੀ ਵੀ ਹੋਵੇ ਤਾਂ।

ਅਖ਼ੀਰ ਵਿਚ ਮੈਂ ਸ: ਗੁਰਬਖਸ਼ ਸਿੰਘ ਜੀ ਨੂੰ ਬੇਨਤੀ ਕਰਦਾ ਹਾਂ ਕਿ ਉਹ ਗਿਆਨੀ ਜੀ ਦੇ ਮਜ਼ਮੂਨ 'ਤੇ ਨਿਰਾਸ ਨਾ ਹੋਣ। ਜਦ ਕਿ ਉਨ੍ਹਾਂ ਦੇ ਮਜ਼ਮੂਨ ਦੀ ਸਮੁੱਚੇ ਪੰਥ ਵਲੋਂ ਸ਼ਲਾਘਾ ਹੋਈ ਹੈ ਤੇ ਪਿਛੇ ਵਾਂਗੂ ਹੀ ਕਿਰਪਾ ਕਰਦੇ ਰਹਿਣ।

16 ਮਾਰਚ, 1936.

## 'ਪਰਮ ਮਨੁੱਖ' ਲੇਖ ਬਾਰੇ

**ਗਿਆਨੀ ਹੀਰਾ ਸਿੰਘ ਜੀ 'ਦਰਦ'** (ਸਵਰਗਵਾਸੀ)—ਸੰਪਾਦਕ 'ਫੁਲਵਾੜੀ'

ਸ: ਗੁਰਬਖ਼ਸ਼ ਸਿੰਘ ਜੀ ਐਡੀਟਰ 'ਪ੍ਰੀਤ ਲੜੀ' ਦੀ ਲੇਖਣੀ ਨੇ ਥੋੜ੍ਹੇ ਚਿਰ ਵਿਚ ਹੀ ਵਿਦਵਾਨਾਂ ਤੇ ਸਮਝਦਾਰ ਸੱਜਣਾਂ ਦੇ ਦਿਲ ਵਿਚ ਆਪਣਾ ਸਿੱਕਾ ਜਮਾ ਲਿਆ ਹੈ। ਆਪ ਦੇ ਲੇਖ ਕੇਵਲ ਬਾ-ਦਲੀਲ ਤੇ ਵਾਕਫ਼ੀ ਨਾਲ ਭਰਪੂਰ ਹੀ ਨਹੀਂ ਹੁੰਦੇ, ਬਲਕਿ ਇਨ੍ਹਾਂ ਵਿਚ ਪ੍ਰੀਤ ਦੀ ਡੂੰਘੀ ਖਿੱਚ ਹੁੰਦੀ ਹੈ ਜੋ ਬਦੋ-ਬਦੀ ਮਨ ਵਿਚ ਖੁੱਭਦੀ ਜਾਂਦੀ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਵਿੱਤਰ ਗੁਰਪੁਰਬ ਦੇ ਮੌਕੇ 'ਤੇ ਆਪ ਨੇ ਇਕ ਲੇਖ "ਪਰਮ ਮਨੁੱਖ" ਦੇ ਸਿਰਲੇਖ ਹੇਠਾਂ ਅਖ਼ਬਾਰਾਂ ਨੂੰ ਭੇਜਿਆ ਤੇ 'ਪ੍ਰੀਤ ਲੜੀ' ਵਿਚ ਵੀ ਪ੍ਰਕਾਸ਼ਤ ਕੀਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਹੀ ਤਸਵੀਰ ਖਿਚਣ ਵਾਲਾ ਇਸ ਤੋਂ ਚੰਗਾ ਲੇਖ ਲਿਖਣਾ ਬਹੁਤ ਮੁਸ਼ਕਲ ਹੈ। ਇਸ ਲੇਖ ਨੂੰ ਵਿਚਾਰ ਨਾਲ ਪੜ੍ਹਿਆਂ ਸਤਿਗੁਰੂ ਜੀ ਦੇ ਉਦੇਸ਼ ਤੇ ਸਿਧਾਂਤ ਦਿਲ ਵਿਚ ਅੰਕਿਤ ਹੋ ਜਾਂਦੇ ਹਨ।

●

## ਰਾਏ ਦੀ ਪੁਸ਼ਟੀ

**ਸ਼ੇਰ ਸਿੰਘ ਗਿਆਨੀ** (ਸਵਰਗਵਾਸੀ), ਐਮ. ਏ., ਪਸਰੂਰ

ਮੈਂ ਬਾਵਾ ਹਰਕਿਸ਼ਨ ਸਿੰਘ ਜੀ ਤੇ ਪ੍ਰੋ: ਨਿਰੰਜਨ ਸਿੰਘ ਜੀ ਵਲੋਂ 29 ਮਾਰਚ ਦੀ 'ਅਕਾਲੀ ਪੱਤ੍ਰਕਾ' ਵਿਚ ਛਪੀ ਹੋਈ ਸ੍ਰੀ ਨਨਕਾਣਾ ਸਾਹਿਬ ਦੇ ਪ੍ਰਧਾਨ ਤੇ ਹਰ ਮੈਂਬਰ ਸਾਹਿਬਾਨ ਦੇ ਨਾਮ ਚਿੱਠੀ ਪੜ੍ਹੀ ਹੈ। ਮੈਂ ਉਸ ਨਾਲ ਆਪਣੀ ਪੂਰਨ ਸੰਮਤੀ ਪ੍ਰਗਟ ਕਰਦਾ ਹਾਂ। ਸਭਿਅਤਾ-ਹੀਣ ਲੇਖਾਂ ਦੇ ਲਿਖਾਰੀਆਂ ਉਤੇ ਏਡਾ ਅਫ਼ਸੋਸ ਨਹੀਂ ਕਿਉਂ ਜੋ ਖ਼ਾਸ ਕਾਰਨਾਂ ਕਰਕੇ ਕੁਝ ਆਦਮੀ ਅਜਿਹੇ ਲੱਭ ਜਾਂਦੇ ਹਨ ਜੋ ਹਰ ਤਰ੍ਹਾਂ ਲਿਖਣ ਨੂੰ ਤਿਆਰ ਹੁੰਦੇ ਹਨ, ਅਫ਼ਸੋਸ ਹੈ ਤਾਂ ਪਾਠਕਾਂ ਉਤੇ ਹੈ, ਜਿਹੜੇ ਕਿ ਅਜਿਹੀਆਂ ਲਿਖਤਾਂ ਨੂੰ ਜਰਦੇ ਹਨ।

●

## 'ਗੁਰੂ ਨਾਨਕ ਦਰਸ਼ਨ' ਅਤੇ 'ਪ੍ਰੀਤ ਲੜੀ'

ਮੁਖ ਲੇਖ, 'ਅਕਾਲੀ ਪਤ੍ਰਿਕਾ', ਲਾਹੌਰ

ਅਸਾਂ ਨੇ 'ਗੁਰੂ ਨਾਨਕ ਦਰਸ਼ਨ' ਦਾ ਨਵਾਂ ਪਰਚਾ ਪੜ੍ਹਿਆ ਹੈ ਅਤੇ ਜੋ ਕੁਝ ਉਸ ਵਿਚ ਸਾਡੀ ਬਾਬਤ ਜਾਂ ਹੋਰ ਵਿਚਾਰਵਾਨ ਸੱਜਣਾਂ (ਜਿਹਾ ਕਿ ਪ੍ਰੋ: ਤੇਜਾ ਸਿੰਘ ਜੀ) ਬਾਬਤ ਲਿਖਿਆ ਹੈ, ਜਿਨ੍ਹਾਂ ਨੇ 'ਪਰਮ ਮਨੁੱਖ' ਮਜ਼ਮੂਨ ਸੰਬੰਧੀ 'ਗੁਰੂ ਨਾਨਕ ਦਰਸ਼ਨ' ਦੇ ਐਡੀਟਰ ਸਾਹਿਬ ਨਾਲ ਸੰਮਤੀ-ਭੇਦ ਪ੍ਰਗਟ ਕੀਤਾ ਹੈ, ਉਹ ਵੀ ਪੜ੍ਹਿਆ ਹੈ। ਅਸੀਂ ਅਨੁਭਵ ਕਰਦੇ ਹਾਂ ਕਿ ਸਾਡੇ ਵੀਰ ਐਡੀਟਰ ਸਾਹਿਬ ਸਾਡਾ ਭਾਵ ਸਮਝਣ ਦੀ ਕੋਸ਼ਿਸ਼ ਨਹੀਂ ਕਰਦੇ ਅਤੇ ਨਾ ਹੀ ਸਾਨੂੰ ਉਮੇਦ ਹੈ, ਕਿ ਉਹ ਆਪਣੇ ਮਨ ਦੀ ਮੌਜੂਦਾ ਦਸ਼ਾ ਵਿਚ ਸਾਡੀ ਕਿਸੇ ਵਿਚਾਰ ਨੂੰ ਗਹੁ ਨਾਲ ਪੜ੍ਹਨਗੇ, ਇਸ ਲਈ ਅਸੀਂ ਵਧੇਰੇ ਲਾਭਦਾਇਕ ਨਹੀਂ ਸਮਝਦੇ ਅਤੇ ਉਨ੍ਹਾਂ ਦੇ ਲੇਖਾਂ ਦਾ ਉੱਤਰ ਨਹੀਂ ਦੇਣਾ ਚਾਹੁੰਦੇ। ਕਿਸੇ ਥਾਂ ਚੁੱਪ ਹੀ ਭਲੀ ਹੁੰਦੀ ਹੈ।

**20 ਮਾਰਚ, 1935.**

•

## ਦਸਮ ਗੁਰੂ ਨੇ
## ਸਚ ਮੁਚ ਨਵਾਂ ਧਰਮ ਸਾਜਣਾ ਸੋਚਿਆ ਸੀ

**ਭਾਈ ਸ਼ੇਰ ਸਿੰਘ ਜੀ (ਸਵਰਗਵਾਸੀ)**

'ਅਕਾਲੀ ਪਤ੍ਰਿਕਾ' ਦੇ ਸੰਪਾਦਕ ਵਲ ਭਾਈ ਸ਼ੇਰ ਸਿੰਘ ਜੀ, ਐਮ. ਐਸ. ਸੀ., ਡੀ. ਐਫ. ਓ. ਨੇ ਇਹ ਚਿੱਠੀ ਲਿਖੀ ਸੀ।

I am sorry to know that in some quarters well intended remarks are the subject-matter of criticism. I hope it will not discourage the Editor What he wrote was certainly in good taste and not intended to rouse the bad feeling attributed to it. No two men look at the

same matter with the same eye; small differences are bound to creep in, and in the long run it is the good intention that prevails.

"Preet Lari" is certainly a high class monthly which breathes of the spiritual aroma and has few equals in the journalistic field.

It has so many things original and interesting to tell us, and I for one would consider it a personal catastrophe, if on account of criticism its Editor felt disheartened.

So many of us are satisfied with cheap superficial observation on life that it is a pleasure to find "Preet Lari" helping the Panth with deep thoughts of abiding value. What little criticism there is, is due to the fact that people are not able to asimilate at once all it says.

It preaches the gospel of humanity. This is not inconsitent with the gospel of 'Nam', The difference lies in this: the former meets the supreme one by spreading itself out in all directions, the latter by digging out the infinite self within. Both are needed — they are complementary to each other.

"Preet Lari" has been giving us many things new. modern and suited to our present needs. The Tenth Guru did indeed intend a New Religion — new in the sense that it will be free from any personal strain, otherwise all religions are one at heart... we differ only in the outer details

"Akali Patrika" — 15 March, 1935



# ਇਕ ਬੜੀ ਜ਼ਰੂਰੀ ਚਿੱਠੀ

ਇਹ ਚਿੱਠੀ ਨਰਿੰਜਨ ਸਿੰਘ (ਸੁਰਗਵਾਸੀ) ਜੀ ਤੇ ਬਾਵਾ ਹਰਕਿਸ਼ਨ ਸਿੰਘ (ਸਵਰਗਵਾਸੀ) ਜੀ ਨੇ ਸਾਂਝੀ ਲਿਖੀ ਸੀ ।

ਸੇਵਾ ਵਿਖੇ,
ਸ੍ਰੀਮਾਨ ਪ੍ਰਧਾਨ ਜੀ ਤੇ ਮੈਂਬਰ ਸਾਹਿਬਾਨ,
ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਨਨਕਾਣਾ ਸਾਹਿਬ ।

ਇਕ ਕਾਪੀ ਉਸ ਮਜ਼ਮੂਨ ਦੀ ਜੋ ਪ੍ਰੋ: ਤੇਜਾ ਸਿੰਘ ਜੀ ਵਲੋਂ ਨਿਵੇਕਲਾ 4 ਮਾਰਚ ਨੂੰ ਤੇ ਇਕ ਕਾਪੀ ਉਸ ਨੋਟ ਦੀ ਜੋ ਪ੍ਰੋ: ਤੇਜਾ ਸਿੰਘ ਜੀ ਤੇ ਸਾਡੇ ਵਲੋਂ ਸਾਂਝਾ 'ਅਕਾਲੀ ਪੱਤ੍ਰਿਕਾ' ਵਿਚ ਛਪਿਆ ਸੀ, ਆਪ ਦੀ ਸੇਵਾ ਵਿਚ ਭੇਜ ਕੇ ਸਨਿਮਰ ਬਿਨੈ ਕਰਦੇ ਹਾਂ, ਕਿ ਇਨ੍ਹਾਂ ਨੂੰ ਗਹੁ ਨਾਲ ਪੜ੍ਹਣਾ ਤੇ ਨਾਲ ਹੀ ਏਸ ਦਾ ਜਵਾਬ ਜੋ ਐਡੀਟਰ 'ਗੁਰੂ ਨਾਨਕ ਦਰਸ਼ਨ' ਨੇ 'ਗੁਰੂ ਨਾਨਕ ਦਰਸ਼ਨ' ਦੇ ਮਾਰਚ ਮਹੀਨੇ ਦੇ ਪਰਚੇ ਸਫ਼ਾ 23 ਤੇ 26 ਵਿਚ ਦਿੱਤਾ ਹੈ, ਪੜ੍ਹਨ ਦੀ ਖੇਚਲ ਕਰਨਾ ।

'ਗੁਰੂ ਨਾਨਕ ਦਰਸ਼ਨ' ਆਪ ਨੇ ਧਰਮ ਅਤੇ ਸ੍ਰੇਸ਼ਟਾਚਾਰ ਦੇ ਪਰਚਾਰ ਲਈ ਜਾਰੀ ਕੀਤਾ ਹੈ ਅਤੇ ਧਰਮ ਦਾ ਮੁੱਢਲਾ ਅਸੂਲ ਹੈ, "ਹੋਇ ਸਗਲ ਦੀ ਰੇਣੁਕਾ ਤਉ ਆਓ ਹਮਾਰੇ ਪਾਸ" ਅਤੇ ਸ੍ਰੇਸ਼ਟਾਚਾਰੀ ਦਾ ਮੋਟਾ ਨਿਯਮ ਇਹ ਹੈ ਕਿ ਆਪਣੇ ਵਿਰੋਧੀ ਨਾਲ ਧੀਰਜ ਤੇ ਨਿਮਰਤਾ ਦਾ ਵਰਤਾਓ ਕਰਨਾ । ਆਪ ਗਿਆਨੀ ਜੀ ਦੇ ਲੇਖਾਂ ਤੋਂ ਅੰਦਾਜ਼ਾ ਲਾ ਸਕੋਗੇ, ਕੀ 'ਗੁਰੂ ਨਾਨਕ ਦਰਸ਼ਨ' ਆਪ ਦੇ ਮਨੋਰਥ ਪੂਰੇ ਕਰ ਰਿਹਾ ਹੈ ? ਇਹੋ ਜਿਹੀ ਟੋਨ ਤੇ ਸਪਿਰਟ ਹਿੰਦੁਸਤਾਨ ਜਿਹੇ ਨਿਭਾਗੇ ਤੇ ਗ਼ੁਲਾਮ ਦੇਸ ਦੇ ਲਿਖਾਰੀ ਹੀ ਜ਼ਾਹਿਰ ਕਰ ਸਕਦੇ ਹਨ । ਮਹੱਜ਼ਬ ਦੇਸਾਂ ਵਿਚ ਇਹੋ ਜਿਹੇ ਲੇਖ ਛਪਣੇ ਇਕ ਅਨਹੋਣੀ ਗੱਲ ਹੈ । ਸਿੱਖਾਂ ਦੇ ਕਈ ਵਿਚਾਰ-ਹੀਨ ਤੇ ਧੀਰਜ-ਹੀਨ ਅਖ਼ਬਾਰਾਂ ਨੇ ਸਿੱਖ ਕੌਮ ਦਾ ਤਾਂ ਮਜ਼ਾਕ ਹੀ ਵਿਗਾੜ ਦਿੱਤਾ ਹੈ । ਅਤੇ ਪੰਥ ਦੀ ਮੌਜੂਦਾ ਦੁਰਦਸ਼ਾ ਦਾ ਇਕ ਕਾਰਨ ਇਹੋ ਜਿਹੇ ਲਿਖਾਰੀ ਹਨ । ਅਸੀਂ ਆਪ ਦੀ ਸੇਵਾ ਵਿਚ ਹੱਥ ਜੋੜ ਕੇ ਬਿਨੈ ਕਰਦੇ ਹਾਂ, ਕਿ ਆਪ ਆਪਣੀ ਜ਼ਿੰਮੇਵਾਰੀ ਨੂੰ

ਪਛਾਣੋ ਤੇ ਜਾਂ 'ਗੁਰੂ ਨਾਨਕ ਦਰਸ਼ਨ' ਨੂੰ ਨਿਰੋਲ ਧਰਮ ਪਰਚਾਰ ਲਈ ਚਲਾਓ ਜਾਂ ਇਸ ਨੂੰ ਬੰਦ ਕਰਾਓ। ਘਟ ਬੀ' ਘਟ ਗੁਰਦੁਆਰਿਆਂ ਦਾ ਰੁਪਿਆ ਅਜੇਹੀ ਅਯੋਗ ਸਪਿਰਟ ਦੇ ਫੈਲਾਣ ਵਿਚ ਖ਼ਰਚ ਨਾ ਹੋਣ ਦਿਓ ਜੀ। ਇਸ ਜ਼ਰੂਰੀ ਸਵਾਲ 'ਤੇ ਆਪ ਵਲੋਂ ਚੁੱਪ ਰਹਿਣਾ ਇਹ ਖ਼ਿਆਲ ਪੈਦਾ ਕਰੇਗਾ ਕਿ ਆਪ ਗਿਆਨੀ ਜੀ ਦੇ ਵਤੀਰੇ, ਲਿਖਣ ਦੇ ਢੰਗ, ਅਤੇ ਸੇਵਕਾਂ ਤੇ ਗੁਣਵਾਨਾਂ ਦੀ ਨਿਰਾਦਰੀ ਕਰਨੀ — ਇਸ ਸਭ ਕੁਝ ਨਾਲ ਸੰਮਤੀ ਰਖਦੇ ਹੋ, ਜੈਸਾ ਕਿ ਸਾਨੂੰ ਵਿਸ਼ਵਾਸ ਹੈ, ਆਪ ਕਦੇ ਨਹੀਂ ਕਰਦੇ ਹੋਵੋਗੇ।

ਸਤਿਗੁਰ ਜੀ ਨੇ ਸਿੱਖਾਂ ਨੂੰ 'ਖੋਜੀ' ਬਣਨ ਦਾ ਹੁਕਮ ਕੀਤਾ ਹੈ, ਨਾ ਕਿ 'ਬਾਦੀ' : ਖੋਜੀ ਪੁਰਸ਼ ਨਿਮਰਤਾ ਨਾਲ ਸੱਚ ਨੂੰ ਲੱਭਣਾ ਚਾਹੁੰਦਾ ਹੈ ਅਤੇ ਖ਼ਿਆਲਾਤ ਦੀ ਆਜ਼ਾਦੀ ਦੂਸਰਿਆਂ ਨੂੰ ਦੇਂਦਾ ਹੈ ਅਤੇ ਆਪ ਵੀ ਇਹ ਆਜ਼ਾਦੀ ਮਾਣਦਾ ਹੈ। ਖ਼ਿਆਲਾਤ ਦੇ ਵਖੇਵੇਂ ਨੂੰ ਮਿੱਠਤ ਨਾਲ ਜਰਦਾ ਹੈ ਅਤੇ ਨੀਯਤ ਵਲ ਨਿਗਾਹ ਰੱਖਦਾ ਹੈ। 'ਬਾਦੀ' ਪੁਰਸ਼ ਸੱਚ ਨੂੰ ਲਾਂਭੇ ਛੱਡ ਕੇ ਹੰਕਾਰ, ਕ੍ਰੋਧ, ਹੱਠ, ਝਗੜਾ ਤੇ ਫਿੱਕੇ ਬਚਨ ਵਰਤਦਾ ਹੈ, ਹਾਰ ਜਿੱਤ ਵਿਚ ਧਿਆਨ ਰਹਿੰਦਾ ਹੈ, ਸਿਖਿਆ ਸਿਖਦਾ ਨਹੀਂ। ਖੋਜੀ ਤਰ ਜਾਂਦਾ ਹੈ, ਬਾਦੀ ਆਪਣਾ ਆਪ ਗਵਾ ਲੈਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਏਸ ਗੱਲ 'ਤੇ ਬੜਾ ਜ਼ੋਰ ਦਿੱਤਾ ਹੈ।

ਯਥਾ :— ੧

1. "ਖੋਜੀ ਉਪਜੈ ਬਾਦੀ ਬਿਨਸੈ।"

(ਮਲਾਰ ਮ: 1)

2. ਸਚੇ ਸਰਮੈ ਬਾਹਰ ਅਗੈ ਲਹਹਿ ਨ ਦਾਦਿ ॥
ਅਕਲਿ ਇਹ ਨ ਆਖੀਐ ਅਕਲਿ ਗਵਾਈਐ ਬਾਦਿ ॥
ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥
ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥
ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥

(ਸਾਰੰਗ ਕੀ ਵਾਰ)

ਆਪ ਦੋਹਾਂ ਸਜਨਾਂ ਦੇ ਲੇਖ ਪੜ੍ਹ ਕੇ ਆਪ ਹੀ ਫ਼ੈਸਲਾ ਕਰ ਲਓਗੇ

ਕਿ ਪ੍ਰੋਫੈਸਰ ਤੇਜਾ ਸਿੰਘ ਜੀ ਨੇ ਜਾਂ ਐਡੀਟਰ 'ਗੁਰੂ ਨਾਨਕ ਦਰਸ਼ਨ' ਨੇ ਬਾਦੀ ਸੁਭਾ ਵਰਤਿਆ ਹੈ। ਆਸ਼ਾ ਹੈ ਕਿ ਆਪ ਸਾਡੀ ਬੇਨਤੀ 'ਤੇ ਪੂਰਨ ਵਿਚਾਰ ਕਰੋਗੇ, ਅਤੇ ਯੋਗ ਕਾਰਵਾਈ ਕਰਨ ਦੀ ਕ੍ਰਿਪਾਲਤਾ ਕਰੋਗੇ।

ਖੇਚਲ ਵਾਸਤੇ ਖਿਮਾ ਦੇ ਜਾਚਕ ਦਾਸ —

ਬਾਵਾ ਹਰਕਿਸ਼ਨ ਸਿੰਘ
ਪ੍ਰਿੰਸੀਪਲ, ਗੁ: ਨ: ਖ਼ਾਲਸਾ ਕਾਲਜ, ਗੁਜਰਾਂਵਾਲਾ

ਨਰਿੰਜਨ ਸਿੰਘ
ਪ੍ਰੋਫੈਸਰ, ਖ਼ਾਲਸਾ ਕਾਲਜ, ਅੰਮ੍ਰਿਤਸਰ

•

## ਸਿਖ ਧਰਮ ਦਾ ਅਸਲੀ ਰੂਪ

ਸਰ ਜੋਗਿੰਦਰ ਸਿੰਘ ਜੀ (ਸਵਰਗਵਾਸੀ)

'ਪਰਮ ਮਨੁਖ' ਲੇਖ ਉਤੇ ਹੋਏ ਇਤਰਾਜ਼ਾਂ ਬਾਬਤ ਮੈਂ ਇਕ ਲੇਖ ਉਦੋਂ 'ਪ੍ਰੀਤ ਲੜੀ' ਵਿਚ ਲਿਖਿਆ ਸੀ — ਜਿਹਨੂੰ ਪੜ੍ਹ ਕੇ ਸਰ ਜੋਗਿੰਦਰ ਸਿੰਘ ਜੀ ਨੇ ਮੈਨੂੰ ਹੇਠ ਲਿਖੀ ਚਿੱਠੀ ਲਿਖੀ ਸੀ :

ਮੈਂ ਤੁਹਾਡੇ ਲੇਖ 'ਪ੍ਰੀਤ ਲੜੀ' ਵਿਚ ਦਿਲਚਸਪੀ ਨਾਲ ਪੜ੍ਹਦਾ ਹਾਂ ਅਤੇ ਆਪ ਦਾ ਲੇਖ "ਸਭੋ ਇਤਰਾਜ਼ ਝੋਲੀ ਵਿਚ" ਮੈਂ ਸਚ ਮੁਚ ਡਾਢੇ ਪ੍ਰੇਮ ਨਾਲ ਪੜ੍ਹਿਆ। ਜਦ ਤੀਕਣ ਧਰਮ ਅਸਲੀ ਰੂਪ ਵਿਚ ਨਹੀਂ ਧਾਰਨ ਕੀਤਾ ਜਾਂਦਾ, ਇਹ ਜੀਵਨ ਵਿਚ ਅਸਰ-ਭਰੀ ਤਾਕਤ ਬਣਨ ਤੋਂ ਰੁਕ ਜਾਂਦਾ ਹੈ। ਸਿਖ ਧਰਮ ਤਾਂ ਹੀ ਅਸਲੀ ਰੂਪ ਵਿਚ ਰਹੇਗਾ ਜੇ ਅਸੀਂ ਇਸ ਦਾ ਉਸੇ ਤਰ੍ਹਾਂ ਪਰਚਾਰ ਕਰੀਏ ਤੇ ਅਮਲ ਕਰੀਏ ਜਿਵੇਂ ਸਾਡੇ ਸਤਿਗੁਰਾਂ ਨੇ ਦਸਿਆ ਹੈ।

•

# ਦੁਬਾਰਾ ਨੁਕਤ ਚੀਨੀ

ਇਕ ਗੱਲ ਮੈਂ ਉਚੇਚੇ ਜ਼ੋਰ 'ਤੇ ਪਾਠਕਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਉਹ ਇਹ ਕਿ ਪ੍ਰੋਫੈਸਰ ਤੇਜਾ ਸਿੰਘ, ਪ੍ਰਿੰਸੀਪਲ ਨਰਿੰਜਨ ਸਿੰਘ ਤੇ ਪ੍ਰਿੰਸੀਪਲ ਹਰਕਿਸ਼ਨ ਸਿੰਘ ਜੀ ਦੀ ਇਨਸਾਫ਼-ਪਸੰਦੀ ਦੀ ਮੈਂ ਦਿਲੋਂ ਕਦਰ ਕਰਦਾ ਹਾਂ, ਕਿ ਉਸ ਵੇਲੇ ਵੀ ਜਦੋਂ ਉਹ ਮੇਰੇ ਨਾਲ ਬਹੁਤ ਸਾਰਾ ਇਖ਼ਤਿਲਾਫ਼ ਵੀ ਰਖਦੇ ਸਨ, ਉਨ੍ਹਾਂ ਉਸ ਲੇਖ ਦੀ ਫੇਰ ਉਚੇਚੀ ਪ੍ਰੋੜ੍ਹਤਾ ਕਰਨ ਵਿਚ ਸੰਕੋਚ ਨਹੀਂ ਕੀਤਾ, ਜਿਹੜਾ ਉਦੋਂ ਲਿਖਿਆ ਗਿਆ ਸੀ ਜਦੋਂ ਉਨ੍ਹਾਂ ਦਾ ਮੇਰੇ ਨਾਲ ਇਖ਼ਤਿਲਾਫ਼ ਬਿਲਕੁਲ ਨਹੀਂ ਸੀ, ਜਾਂ ਬਹੁਤ ਘਟ ਸੀ। ਉਹਨਾਂ ਲਿਖਿਆ ਸੀ :—

**ਅਠ ਦਸ ਸਾਲ ਹੋਏ ਸ: ਗੁਰਬਖ਼ਸ਼ ਸਿੰਘ ਜੀ 'ਪ੍ਰੀਤ ਲੜੀ' ਵਾਲਿਆਂ 'ਪਰਮ ਮਨੁਖ' ਨਾਮ ਦਾ ਲੇਖ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਤੇ ਲਿਖਿਆ ਸੀ, ਜਿਹੜਾ ਹੁਣ ਫੇਰ ਇਕ ਪੁਸਤਕ ਦਾ ਅੰਗ ਕਰ ਕੇ ਛਾਪਿਆ ਗਿਆ ਹੈ। 17 ਜੂਨ ਦੇ 'ਖ਼ਾਲਸਾ ਸਮਾਚਾਰ' ਵਿਚ ਸਾਡੇ ਤਿੰਨਾਂ ਦੀ ਰਾਇ ਨੂੰ, ਜੋ ਅਸਾਂ ਉਸ ਲੇਖ ਉਤੇ 1935 ਵਿਚ ਦਿੱਤੀ ਸੀ, ਅਯੋਗ ਕਰਾਰ ਦੇ ਕੇ ਮੰਗ ਕੀਤੀ ਗਈ ਹੈ ਕਿ ਅਸੀਂ ਆਪਣੀ ਸਫ਼ਾਈ ਪੇਸ਼ ਕਰੀਏ।**

**ਅਸਲ ਹਾਲਾਤ ਇਹ ਹਨ :—**

**ਜਦ ਉਕਤ ਲੇਖ ਪਹਿਲਾਂ ਪਹਿਲ ਛਪਿਆ ਸੀ ਤਾਂ ਉਸ ਉਤੇ ਨਨਕਾਣਾ ਸਾਹਿਬ ਤੋਂ ਨਿਕਲਦੇ ਇਕ ਰਸਾਲੇ 'ਗੁਰੂ ਨਾਨਕ ਦਰਸ਼ਨ' ਵਿਚ ਕਰੜੀ ਨੁਕਤਾਚੀਨੀ ਕੀਤੀ ਗਈ ਸੀ। ਇਸ ਨੁਕਤਾਚੀਨੀ ਦੀ ਅਯੋਗਤਾ ਨੂੰ ਦੇਖ ਕੇ ਕਈਆਂ ਪਾਸਿਆਂ ਤੋਂ ਉਸ ਲੇਖ ਦੀ ਪ੍ਰੋੜ੍ਹਤਾ ਵਿਚ ਆਵਾਜ਼ ਉਠਾਈ ਗਈ ਸੀ। ਇਸ ਆਵਾਜ਼ ਦੇ ਉਠਾਣ ਵਾਲਿਆਂ ਵਿਚ 'ਅਕਾਲੀ ਪੱਤ੍ਰਕਾ', 'ਫੁਲਵਾੜੀ' ਆਦਿ ਅਖ਼ਬਾਰ ਅਤੇ ਪ੍ਰੋ: ਜੋਧ ਸਿੰਘ ਜੀ, ਸਰ ਜੋਗਿੰਦਰ ਸਿੰਘ ਜੀ, ਭਾਈ ਕਾਹਨ ਸਿੰਘ ਜੀ, ਸ: ਸ਼ੇਰ ਸਿੰਘ ਜੀ, ਐਮ. ਐਸ. ਸੀ., ਕਸ਼ਮੀਰ ਵਾਲੇ, ਮਾਸਟਰ ਮਹਿਤਾਬ ਸਿੰਘ ਜੀ ਆਦਿਕ ਗੁਰਮਤਿ ਖੋਜੀ ਸ਼ਾਮਲ ਸਨ। ਜਿਸ ਭੂਮਿਕਾ ਨੂੰ 'ਖ਼ਾਲਸਾ ਸਮਾਚਾਰ' ਦੇ ਸੁਚੱਜੇ ਐਡੀਟਰ ਸਾਹਿਬ ਨੇ ਆਪਣੇ ਨੋਟ ਵਿਚ ਵਰਤਿਆ ਹੈ, ਉਸ ਵਿਚ ਸ: ਗੁਰਬਖ਼ਸ਼ ਸਿੰਘ ਜੀ ਨੇ ਉਸ ਲੇਖ ਦੇ ਹੱਕ ਵਿਚ ਲਿਖਣ ਵਾਲਿਆਂ ਵਿਚ ਕੇਵਲ ਸਾਡਾ ਤਿੰਨਾਂ ਦਾ ਜ਼ਿਕਰ ਨਹੀਂ ਕੀਤਾ, ਸਗੋਂ ਸ: ਜੋਧ ਸਿੰਘ ਜੀ, ਭਾਈ ਸਾਹਿਬ ਭਾਈ ਕਾਹਨ ਸਿੰਘ ਜੀ**

ਅਤੇ ਸਰ ਜੋਗਿੰਦਰ ਸਿੰਘ ਜੀ ਦਾ ਵੀ ਨਾਂ ਲਿਆ ਹੈ। ਪਰੰਤੂ 'ਖ਼ਾਲਸਾ ਸਮਾਚਾਰ' ਆਪਣੀ ਵਿਚਾਰ ਦਾ ਨਿਸ਼ਾਨਾ ਕੇਵਲ ਸਾਨੂੰ ਤਿੰਨਾਂ ਨੂੰ ਹੀ ਬਣਾਂਦਾ ਹੈ।

ਅਸਾਂ ਤਿੰਨਾਂ ਨੇ ਜੋ ਬਿਆਨ ਉਸ ਲੇਖ ਬਾਬਤ ਦਿੱਤਾ ਸੀ, ਉਹ ਇਹ ਸੀ :—

ਸ: ਗੁਰਬਖ਼ਸ਼ ਸਿੰਘ ਜੀ ਐਡੀਟਰ 'ਪ੍ਰੀਤ ਲੜੀ' ਵਾਲਿਆਂ ਨੇਂ ਜੋ ਇਕ ਲੇਖ 'ਪਰਮ ਮਨੁੱਖ' ਨਾਮੇ ਦਸਮ ਪਾਤਸ਼ਾਹ ਜੀ ਉਤੇ ਲਿਖਿਆ ਸੀ, ਉਸ ਬਾਬਤ 'ਗੁਰੂ ਨਾਨਕ ਦਰਸ਼ਨ' ਵਿਚ ਬਹੁਤ ਕੁਝ ਚਰਚਾ ਛਿੜ ਰਹੀ ਹੈ। ਅਸਾਂ ਉਸ ਲੇਖ ਨੂੰ ਚੰਗੀ ਤਰ੍ਹਾਂ ਪੜ੍ਹਿਆ ਹੈ, ਸਾਡੀ ਰਾਏ ਵਿਚ ਉਸ ਲੇਖ ਦੇ ਰਾਹੀਂ ਲੇਖਕ ਜੀ ਨੇ ਗੁਰੂ ਸਾਹਿਬ ਦੇ ਆਦਰਸ਼ ਬਾਬਤ ਨਿਹਾਇਤ ਕੋਮਲ ਤਰੀਕੇ ਨਾਲ ਸ਼ਰਧਾ ਪ੍ਰੇਮ ਜ਼ਾਹਿਰ ਕੀਤਾ ਹੈ।

ਅਸਾਂ ਨੂੰ ਇਸ ਵਿਚ ਗੁਰੂ ਸਾਹਿਬ ਦੇ ਆਲਮਗੀਰ ਮਿਸ਼ਨ ਅਤੇ ਉਹਨਾਂ ਦੀ ਦੱਸੀ ਰਹਿਤ ਦੇ ਵਿਰੁਧ ਕੋਈ ਗੱਲ ਨਹੀਂ ਦਿੱਸਦੀ, ਬਲਕਿ ਲੇਖਕ ਜੀ ਨੇ ਆਚਰਨ ਅਤੇ ਜ਼ਿੰਦਗੀ ਉਤੇ ਜ਼ੋਰ ਦੇ ਕੇ ਪੰਥ ਦੀ ਇਸ ਔਕੜ ਦੇ ਸਮੇਂ ਡਾਢੀ ਚੰਗੀ ਅਗਵਾਈ ਕੀਤੀ ਹੈ।

ਅਸੀਂ, ਸ: ਗੁਰਬਖ਼ਸ਼ ਸਿੰਘ ਜੀ ਦੇ ਵਿਰੁਧ ਜੋ ਵਧਾਨ ਵਧਾ ਕੇ ਨੁਕਤਾਚੀਨੀ ਹੋ ਰਹੀ ਹੈ, ਉਸ ਨੂੰ ਅਜੋਗ ਖ਼ਿਆਲ ਕਰਦੇ ਹਾਂ। ਇਹ ਝਗੜਾ ਇਕ ਵਾਧੂ ਜਿਹਾ ਹੈ, ਅਤੇ ਪੰਥ ਨੂੰ ਨਿੱਗਰ ਕੰਮ ਵਲੋਂ ਉਖੇੜ ਕੇ ਲਾਂਭੇ ਲਿਜਾਣ ਵਾਲਾ ਹੈ, ਅਸੀਂ ਸਿਆਣੇ ਪੰਥ-ਦਰਦੀਆਂ ਨੂੰ ਬੇਨਤੀ ਕਰਦੇ ਹਾਂ ਕਿ ਇਹੋ ਜਿਹੇ ਵਾਧੂ ਝਗੜਿਆਂ ਨੂੰ ਰੋਕਣ। ਖ਼ਾਸ ਕਰਕੇ ਅਸੀਂ ਸ: ਬ: ਮਹਿਤਾਬ ਸਿੰਘ ਜੀ ਨੂੰ ਅਪੀਲ ਕਰਦੇ ਹਾਂ ਕਿ ਉਹ 'ਗੁਰੂ ਨਾਨਕ ਦਰਸ਼ਨ' ਨੂੰ ਇਸ ਖਲਜਗਣ ਵਿਚ ਨਾ ਪੈਣ ਦੇਣ।

(ਅਕਾਲੀ ਪਤ੍ਰਿਕਾ — 4 ਮਾਰਚ, 1935)

ਸਾਡੀ ਹੁਣ ਵੀ ਰਾਏ ਇਹੋ ਹੈ ਕਿ ਸ: ਗੁਰਬਖ਼ਸ਼ ਸਿੰਘ ਜੀ ਨੇ ਉਸ ਲੇਖ ਵਿਚ ਦਸਮੇਸ਼ ਜੀ ਦੇ ਆਦਰਸ਼ ਲਈ ਸ਼ਰਧਾ ਤੇ ਪ੍ਰੇਮ ਪ੍ਰਗਟ ਕੀਤਾ ਸੀ

ਅਤੇ ਉਸ ਵਿਚ ਕੋਈ ਗੱਲ ਗੁਰੂ ਜੀ ਦੇ ਮਿਸ਼ਨ ਅਤੇ ਰਹਿਤ ਦੇ ਵਿਰੁਧ ਨਹੀਂ ਲਿਖੀ ਮਿਲਦੀ। ਪਰ 'ਸਮਾਚਾਰ' ਦੇ ਐਡੀਟਰ ਸਾਹਿਬ ਨੂੰ ਉਸ ਵਿਚ ਸਿਖੀ ਦੇ ਬੁਨਿਆਦੀ ਅਸੂਲਾਂ ਦਾ ਖੰਡਨ ਅਤੇ ਪੰਥ ਵਿਚ ਬੇਚੈਨੀ ਪੈਦਾ ਕਰਨ ਵਾਲੀਆਂ ਗੱਲਾਂ ਦਿੱਸ ਰਹੀਆਂ ਹਨ। ਆਪ ਆਪਣੇ ਕਥਨ ਦੀ ਪ੍ਰੋੜ੍ਹਤਾ ਲਈ ਸ: ਗੁਰਬਖ਼ਸ਼ ਸਿੰਘ ਜੀ ਦੇ ਲੇਖ ਵਿਚੋਂ ਆਪਣੇ ਮਤਲਬ ਨੂੰ ਸਿਧ ਕਰਨ ਲਈ ਸਤਰਾਂ ਦੀ ਅਧੂਰੀ ਚੋਣ ਕਰਦੇ ਹਨ, ਜੋ ਨਿਹਾਇਤ ਅਯੋਗ ਹੈ। ਆਪ ਇਹ ਸਤਰਾਂ ਦੇ ਦੇਂਦੇ ਹਨ ਕਿ "ਇਕ ਹੋਰ ਵੱਡਾ ਵਹਿਮ, ਸ਼ੁਭ ਜੀਵਨ ਨਾਲੋਂ ਅੱਡਰੇ ਕਿਸੇ ਜਪ ਤਪ ਦਾ ਸੀ। ਇਸ ਵਹਿਮ ਦੀਆਂ ਜੜ੍ਹਾਂ ਹਾਲੇ ਤਕ ਵੀ ਬੜੀਆਂ ਪੱਕੀਆਂ ਹਨ। ਦੁਨੀਆਂ ਦੀ ਅੱਧੀ ਤਾਕਤ ਨਿਸਫਲ ਜਾ ਰਹੀ ਹੈ। ਗੁਰੂ ਸਾਹਿਬ ਨੇ ਏਸ ਵਹਿਮ ਨੂੰ ਚੰਗਾ ਤਕੜਾ ਝੂਣਾ ਦਿੱਤਾ ਹੈ।" ਪਰ ਅਗਲੇ ਲਫ਼ਜ਼ ਜੋ ਇਸ ਆਸ਼ੇ ਨੂੰ ਗੁਰਬਾਣੀ ਦੇ ਰਾਹੀਂ ਸਿਧ ਕਰਦੇ ਹਨ 'ਸਮਾਚਾਰ' ਹੋਰੀਂ ਅਖੋਂ ਓਹਲੇ ਕਰ ਜਾਂਦੇ ਹਨ। ਉਹ ਲਫ਼ਜ਼ ਇਹ ਹਨ —

"ਤੇ ਗੁਰੂ ਸਾਹਿਬ ਨੇ ਸ਼ੁਭ ਕਰਮਾਂ ਦਾ ਗੀਤ ਗਾਵਿਆ —

ਦੇਹ ਸਿਵਾ ਬਰ ਮੋਹਿ ਇਹੈ, ਸੁਭ ਕਰਮਨ ਤੇ ਕਬਹੂੰ ਨ ਟਰੋਂ..."

ਜੇ 'ਸਮਾਚਾਰ' ਦੇ ਐਡੀਟਰ ਸਾਹਿਬ ਗੁਰਬਾਣੀ ਦੀਆਂ ਤੁਕਾਂ ਵੀ ਨਾਲ ਸ਼ਾਮਲ ਕਰ ਦੇਂਦੇ ਤਾਂ ਉਨ੍ਹਾਂ ਦਾ ਦੂਸ਼ਨ ਗੁਰੂ ਜੀ ਉਤੇ ਆਉਂਦਾ ਕਿ ਗੁਰੂ ਜੀ ਜਪ ਤਪ ਦੇ ਵਿਰੁਧ ਸਨ, ਇਸ ਲਈ ਲਿਖਾਰੀ ਨੂੰ ਨਿਰਮੂਲ ਦੋਸ਼-ਨਿਸ਼ਾਨਾ ਬਣਾਨ ਲਈ ਤੁਕਾਂ ਹੀ ਹਜ਼ਮ ਕਰ ਲਈਆਂ। ਇਹ ਇਨਸਾਫ਼ ਵਾਲੀ ਨੁਕਤਾਚੀਨੀ ਨਹੀਂ। ਕੌਣ ਨਹੀਂ ਜਾਣਦਾ ਕਿ ਗੁਰੂ ਜੀ ਨੇ ਜਪ ਤਪ ਨਿੰਦੇ ਵੀ ਹਨ ਤੇ ਪ੍ਰਵਾਨ ਵੀ ਕੀਤੇ ਹਨ। ਜਿਹੜਾ ਸ਼ੁਭ ਆਚਰਨ, ਸੱਚੀ ਰਹਿਣੀ ਤੋਂ ਲਾਂਭੇ ਜਾਂ ਅਡਰੇ ਰਹਿ ਕੇ ਇਕ ਲਫ਼ਜ਼ ਨੂੰ ਬਾਰ ਬਾਰ ਮੂੰਹ ਤੋਂ ਰਟਣਾ ਹੈ, ਉਹ ਤਾਂ ਸਿਖ-ਮਤ ਵਿਚ ਵਿਧਾਨ ਨਹੀਂ। 'ਰਾਮੁ ਰਾਮੁ ਸਭ ਕੋ ਕਹੈ ਕਹਿਐ ਰਾਮੁ ਨਾ ਹੋਵੈ।' 'ਨ ਜੰਤ੍ਰ ਮਹਿ ਨ ਤੰਤ੍ਰ ਮਹਿ ਨ ਮੰਤ੍ਰਿ ਵਸਿ ਆਵਈ।' 'ਵਿਣੁ ਗੁਣ ਕੀਤੇ ਭਗਤਿ ਨ ਹੋਇ।' ਹਾਂ, ਹਰੀ ਨੂੰ ਹਿਰਦੇ

ਵਿਚ ਵਸਾ ਕੇ ਸੱਚੀ ਰਹਿਣੀ ਰਹਿੰਦਿਆਂ ਹੋਇਆਂ ਜੋ ਸਿਮਰਨ ਭਜਨ ਕਰਨਾ ਹੈ, ਉਹ ਨਾਮ ਜਾਪ ਵਿਧਾਨ ਹੈ। ਇਸੇ ਤਰ੍ਹਾਂ ਜਿਹੜਾ 'ਤਪ' ਸਰੀਰ ਨੂੰ ਖ਼ਾਹ-ਮਖ਼ਾਹ ਤਸੀਹੇ ਦੇਂਦਾ ਹੈ, ਉਹ ਤਪ ਤਾਂ ਗੁਰਮਤਿ ਵਿਚ ਵਿਵਰਜਿਤ ਹੈ। ਹਾਂ, 'ਗੁਰ ਕੀ ਸੇਵਾ', ਇਹ ਤਪ ਪ੍ਰਵਾਨ ਹੈ। ਸ: ਗੁਰਬਖ਼ਸ਼ ਸਿੰਘ ਜੀ ਨੇ ਆਪਣੇ ਖ਼ਿਆਲ ਦੀ ਪੁਸ਼ਟੀ ਲਈ ਜੋ ਗੁਰਬਾਣੀ ਦੀਆਂ ਤੁਕਾਂ ਦਿਤੀਆਂ ਸਨ, ਇਨ੍ਹਾਂ ਤੋਂ ਪਤਾ ਲਗਦਾ ਹੈ ਕਿ ਉਹ 'ਜਾਪ ਤਾਪ' ਉਨ੍ਹਾਂ ਅਰਥਾਂ ਵਿਚ ਵਰਤ ਰਹੇ ਸਨ ਜਿਨ੍ਹਾਂ ਵਿਚ ਗੁਰੂ ਜੀ ਨੇ ਵਰਤਿਆ ਹੈ, ਅਰਥਾਤ ਸ਼ੁਭ-ਜੀਵਨ ਨੂੰ ਅੱਡਰਾ ਰਖ ਕੇ ਨਿਰਾ ਜ਼ਬਾਨੀ ਜਮ੍ਹਾ-ਖ਼ਰਚ ਕਰਨਾ ਇਕ ਵਹਿਮ ਹੈ। ਸਾਡਾ ਅਜ ਵੀ ਖ਼ਿਆਲ ਹੈ ਕਿ ਉਹ ਲਿਖਾਰੀ ਜਾਂ ਪਰਚਾਰਕ ਪੰਥ ਦੀ ਚੰਗੀ ਅਗਵਾਈ ਕਰ ਰਹੇ ਹਨ ਜੋ ਨਾਮ ਦੇ ਨਾਲ ਨਾਲ ਸ਼ੁਭ ਆਚਰਨ ਅਤੇ ਜ਼ਿੰਦਗੀ ਉਤੇ ਜ਼ੋਰ ਦੇ ਰਹੇ ਹਨ।

ਤੇਜਾ ਸਿੰਘ ਪ੍ਰੋਫ਼ੈਸਰ

ਬਾਵਾ ਹਰਕਿਸ਼ਨ ਸਿੰਘ

ਪ੍ਰਿੰਸੀਪਲ ਨਰਿੰਜਨ ਸਿੰਘ

38904



